Thirty Third Impression 2005

ISBN 81-7010-018-6

*Published by:*



**Hemkunt Press**
A-78, Naraina Industrial Area, Phase-I, New Delhi-110028
Tel. : 2579-2083, 2579-5079, 2579-0032
Fax : 91-11-2611-3705
E-mail : hemkunt@ndf.vsnl.net.in
Website : www.hemkuntpublishers.com



**PUNJABI TEACHING SCHEME**

Ura Aira
Naveen Punjabi Primer
Naveen Punjabi Book I-VIII

Punjabi Rachna - 0, Book I-V (Workbooks)

Tamak Toon (Supplementary Book for Class-I)
Bal Geet (Nursery Rhymes for class K.G.)

*Printed at :* Sita Fine Arts (P) Ltd., New Delhi

# ਦੋ ਸ਼ਬਦ

ਸਿੱਖਿਆ ਦਾ ਸਭ ਤੋਂ ਮੁਖ ਉਦੇਸ਼ ਆਚਾਰ ਦੀ ਉਸਾਰੀ ਸਮਝਿਆ ਜਾਂਦਾ ਹੈ—ਉਹ ਆਚਾਰ, ਜਿਹੜਾ ਸਚਾਈ, ਸੁੰਦਰਤਾ ਤੇ ਨੇਕੀ ਤੇ ਆਧਾਰਿਤ ਹੋਵੇ। ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਹੈ:—

"ਸਚਹੁ ਉਰੈ ਸਭ ਕੋ
ਉਪਰ ਸੱਚ ਆਚਾਰ।"

ਸਚਾਈ ਦਾ ਜੀਵਨ ਸਭ ਤੋਂ ਵਧੀਆ ਜੀਵਨ ਹੈ। ਇਕ ਠੀਕ ਸੁਸਿਖਿਅਤ ਪੁਰਸ਼ ਨੂੰ ਸਚਾਈ ਦਾ ਜੀਵਨ ਹੀ ਬਿਤਾਉਣਾ ਚਾਹੀਦਾ ਹੈ। ਉਹ ਬੇਈਮਾਨੀ, ਧੋਖੇ ਤੇ ਫਰੇਬ ਤੋਂ ਦੂਰ ਰਹੇ। ਆਪਣੇ ਕੰਮ ਵਿੱਚ ਤੇ ਆਪਣੇ ਆਲੇ-ਦੁਆਲੇ ਖ਼ੂਬਸੂਰਤੀ ਪੈਦਾ ਕਰੇ। ਉਸ ਨੂੰ ਆਪਣੇ ਸਾਥੀਆਂ ਨਾਲ ਤੇ ਛੋਟੇ ਵੱਡਿਆਂ ਨਾਲ ਨੇਕੀ, ਰਹਿਮ ਦਿਲੀ ਤੇ ਹਮਦਰਦੀ ਵਾਲਾ ਸਲੂਕ ਕਰਨਾ ਚਾਹੀਦਾ ਹੈ।

ਨਵੀਨ ਪੰਜਾਬੀ ਪੁਸਤਕਾਂ ਵਿਚ ਇਸ ਗੱਲ ਦਾ ਖ਼ਾਸ ਖ਼ਿਆਲ ਰਖਿਆ ਗਿਆ ਹੈ ਕਿ ਜੋ ਕਹਾਣੀਆਂ ਆਦਿ ਚੁਣੀਆਂ ਜਾਣ, ਉਨ੍ਹਾਂ ਵਿੱਚ ਨੇਕ ਤੇ ਸੁੰਦਰ ਜੀਵਨ ਬਿਤਾਉਣ ਦੀ ਪ੍ਰੇਰਨਾ ਮਿਲੇ। ਕਹਾਣੀਆਂ ਤੋਂ ਇਲਾਵਾ ਦੂਜੇ ਲੇਖਾਂ ਵਿੱਚ ਵੀ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਉਹ ਰੋਚਕ ਹੋਣ ਤੇ ਅਗੇ ਵਧਣ ਦਾ ਉਤਸ਼ਾਹ ਦੇਣ।

ਪੰਜਾਬੀ ਜ਼ਬਾਨ ਇਕ ਬੜੀ ਜੀਉਂਦੀ, ਜਾਗਦੀ ਤੇ ਜ਼ੋਰਦਾਰ ਜ਼ਬਾਨ ਹੈ। ਆਰੀਅਨ, ਸਿਥੀਅਨ, ਪਾਰਥੀਅਨ, ਹੂਨ ਤੇ ਯੂਨਾਨੀ ਪੰਜਾਬ ਵਿੱਚ ਆਏ। ਉਹ ਆਪਣੀ ਸਭਿਅਤਾ ਅਤੇ ਬੋਲੀ ਦਾ ਅਸਰ ਪੰਜਾਬੀ ਤੇ ਛੱਡ ਗਏ। ਫੇਰ ਮੁਸਲਮਾਨ ਆਏ। ਅਰਬ, ਪਠਾਨ, ਈਰਾਨੀ ਤੇ ਮੁਗ਼ਲ। ਬਹੁਤ ਸਾਰ ਫ਼ਾਰਸੀ, ਪਸ਼ਤੋ ਤੇ ਅਰਬੀ ਦੇ ਲਫ਼ਜ਼ ਪੰਜਾਬੀ ਵਿੱਚ ਜਜ਼ਬ ਹੋ ਕੇ ਘੁਲ ਮਿਲ ਗਏ। ਸੌ ਸਾਲਾਂ ਦੇ ਅੰਗਰੇਜ਼ੀ ਰਾਜ ਨੇ ਕਈ ਅੰਗਰੇਜ਼ੀ ਲਫ਼ਜ਼ ਵੀ ਪੰਜਾਬੀ ਵਿੱਚ ਰਲਾ ਦਿੱਤੇ। ਇਸ ਤਰ੍ਹਾਂ ਪੰਜਾਬੀ ਜ਼ਬਾਨ ਬੜੀ ਜ਼ੋਰ ਵਾਲੀ ਬਣ ਗਈ।

ਹਿੰਦੁਸਤਾਨ ਦੇ ਅਜ਼ਾਦ ਹੋਣ ਮਗਰੋਂ ਇਹ ਕੋਸ਼ਿਸ਼ ਹੋ ਰਹੀ ਹੈ ਕਿ ਪੰਜਾਬੀ ਵਿੱਚੋਂ ਦੂਜੀਆਂ ਜ਼ਬਾਨਾਂ ਦੇ ਲਫ਼ਜ਼ ਕਢ ਦਿੱਤੇ ਜਾਣ। ਪਰ ਇਹ ਪਾਲਿਸੀ ਠੀਕ ਨਹੀਂ। ਇੰਜ ਕਰਨ ਨਾਲ ਪੰਜਾਬੀ ਕਮਜ਼ੋਰ ਤੇ ਬੇਹਿਸ ਜ਼ਬਾਨ ਬਣ ਕੇ ਰਹਿ ਜਾਏਗੀ। ਅਸੀਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬੀ ਨੂੰ ਖੜੀ ਬੋਲੀ ਦੇ ਨੇੜੇ ਤੋਂ ਨੇੜੇ ਰਖਿਆ ਜਾਏ।

ਅਸੀਂ ਗਿਆਨੀ ਸੰਤੋਖ ਸਿੰਘ, ਮੁਖ ਪੰਜਾਬੀ ਅਧਿਆਪਕ, ਗੁਰੂ ਤੇਗ਼ ਬਹਾਦੁਰ ਖਾਲਸਾ ਹਾਇਰ ਸੈਕੰਡਰੀ ਸਕੂਲ ਦਿੱਲੀ ਤੇ ਪ੍ਰੋ: ਜਗਦੀਸ਼ ਸਿੰਘ ਦੇ ਧੰਨਵਾਦੀ ਹਾਂ, ਜਿਨ੍ਹਾਂ ਨੇ ਨਵੀਨ ਪੰਜਾਬੀ ਪਹਿਲੀ ਤੇ ਦੂਜੀ ਦੇ ਖਰੜਿਆਂ ਨੂੰ ਪੜ੍ਹਿਆ ਤੇ ਕਈ ਕੀਮਤੀ ਸੁਝਾਉ ਦਿੱਤੇ।

ਨਵੀਂ ਦਿੱਲੀ — ਪ੍ਰਭਜੋਤ ਕੌਰ
15 ਜਨਵਰੀ, 1976

# ਤਤਕਰਾ

# ਲੂੰਬੜੀ ਤੇ ਬੱਕਰੀ



ਇਕ ਲੂੰਬੜੀ ਸ਼ਾਮ ਦੇ ਘੁਸਮੁਸੇ ਵਿੱਚ ਦੌੜੀ ਜਾ ਰਹੀ ਸੀ। ਉਸ ਨੇ ਰਸਤੇ ਦਾ ਧਿਆਨ ਨਾ ਕੀਤਾ ਤੇ ਅਚਾਨਕ ਇਕ ਟੋਏ ਵਿੱਚ ਡਿੱਗ ਪਈ।

ਏਨੇ ਵਿੱਚ ਇਕ ਬੱਕਰੀ ਉਧਰ ਆਈ। ਉਹ ਲੂੰਬੜੀ ਨੂੰ ਟੋਏ ਵਿੱਚ ਵੇਖ ਕੇ ਕਹਿਣ ਲੱਗੀ, "ਲੂੰਬੜੀ ਰਾਣੀ, ਤੂੰ ਇਥੇ ਬੈਠੀ ਕੀ ਕਰ ਰਹੀ ਹੈਂ ?"

ਲੂੰਬੜੀ ਨੇ ਕਿਹਾ, "ਭੈਣ ਬੱਕਰੀ ! ਇਥੇ ਘਾਹ ਬੜਾ ਹਰਾ ਤੇ ਕੂਲਾ ਸੀ। ਮੇਰੇ ਤੋਂ ਰਿਹਾ ਨਾ ਗਿਆ ਤੇ ਮੈਂ ਥੱਲੇ ਕੁਦ ਪਈ।"

"ਪਰ ਤੂੰ ਤਾਂ ਘਾਹ ਨਹੀਂ ਖਾਂਦੀ, ਲੂੰਬੜੀ।"

"ਬੇਸ਼ਕ ਮੈਂ ਘਾਹ ਨਹੀਂ ਖਾਂਦੀ।" ਲੂੰਬੜੀ ਨੇ ਕਿਹਾ; "ਪਰ ਮੈਨੂੰ ਇਹ ਘਾਹ ਇੰਨਾ ਸੁਹਣਾ ਤੇ ਕੂਲਾ ਲੱਗਾ ਕਿ ਮੈਂ ਸੋਚਿਆ ਕਿ ਥੋੜਾ ਖਾ ਹੀ ਲਵਾਂ।"

"ਵਾਹ!" ਬੱਕਰੀ ਨੇ ਕਿਹਾ, "ਭੈਣ ਲੂੰਬੜੀ! ਕੀ ਥੋੜ੍ਹਾ ਘਾਹ ਮੈਂ ਵੀ ਖਾ ਸਕਦੀ ਹਾਂ?"

"ਕਿਉਂ ਨਹੀਂ ਭੈਣ!" ਲੂੰਬੜੀ ਨੇ ਕਿਹਾ, "ਥੱਲੇ ਆ ਕੇ ਵੇਖ, ਘਾਹ ਕਿੰਨਾ ਸੁਹਣਾ ਹੈ।"

ਬੱਕਰੀ ਬਿਨਾ ਸੋਚੇ ਸਮਝੇ ਛਾਲ ਮਾਰ ਕੇ ਟੋਏ ਵਿੱਚ ਕੁਦ ਪਈ। ਉਸੇ ਵੇਲੇ ਲੂੰਬੜੀ ਬੱਕਰੀ ਦੀ ਪਿੱਠ ਤੇ ਚੜ੍ਹੀ ਤੇ ਉਛਲ ਕੇ ਟੋਏ ਵਿੱਚੋਂ ਬਾਹਰ ਆ ਗਈ।

"ਭੈਣ! ਹੁਣ ਤੂੰ ਇਹ ਸਾਰਾ ਕੂਲਾ ਘਾਹ ਇਕੱਲੀ ਹੀ ਖਾ ਸਕਦੀ ਹੈਂ।" ਇਹ ਕਹਿ ਕੇ ਚਲਾਕ ਲੂੰਬੜੀ ਭੱਜ ਗਈ ਤੇ ਮੂਰਖ ਬੱਕਰੀ ਟੋਏ ਵਿੱਚ ਹੀ ਰਹਿ ਗਈ।

## ਅਭਿਆਸ

I. **ਦੱਸੋ ਭਲਾ :—**

1. ਲੂੰਬੜੀ ਟੋਏ ਵਿੱਚ ਕਿਉਂ ਡਿਗ ਪਈ ?
2. ਲੂੰਬੜੀ ਨੇ ਬੱਕਰੀ ਨੂੰ ਕੀ ਕਿਹਾ ?
3. ਬੱਕਰੀ ਟੋਏ ਵਿੱਚ ਕਿਉਂ ਕੁੱਦੀ ?
4. ਲੂੰਬੜੀ ਬਾਹਰ ਕਿਸ ਤਰ੍ਹਾਂ ਨਿਕਲੀ ?

II. **ਹੇਠਾਂ ਲਿਖੀ ਗਲ-ਬਾਤ ਨੂੰ ਪੂਰਾ ਕਰੋ :—**

ਬੱਕਰੀ—ਭੈਣ ਲੂੰਬੜੀ ਤੂੰ ਟੋਏ ਵਿੱਚ ..........................................................
ਲੂੰਬੜੀ—ਇਥੇ ਘਾਹ ਬੜਾ ਕੂਲਾ ਤੇ ਸੁਹਣਾ ਸੀ। ਮੈਂ ਸੋਚਿਆ ......................................
ਬੱਕਰੀ—ਪਰ ਭੈਣ ਲੂੰਬੜੀ, ਤੂੰ ਤਾਂ ..............................................................
ਲੂੰਬੜੀ—ਬੇਸ਼ਕ, ਮੈਂ ਘਾਹ ਨਹੀਂ ਖਾਂਦੀ ਪਰ ....................................................
ਬੱਕਰੀ—ਕੀ ਮੈਂ ਵੀ ਥੱਲੇ ਆ ਕੇ ............................................................
ਲੂੰਬੜੀ—ਕਿਉਂ ਨਹੀਂ, ਥੱਲੇ ਆ ਕੇ ..........................................................

III. **ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

# ਕਿਸਾਨ



ਟਰੈਕਟਰ ਚਲ ਰਿਹਾ ਹੈ। ਕਿਸਾਨ ਗੱਦੀ ਤੇ ਬੈਠਾ ਹੈ। ਜ਼ਮੀਨ ਪੋਲੀ ਹੋ ਜਾਏਗੀ ਤੇ ਕਿਸਾਨ ਖੇਤ ਵਿੱਚ ਕਣਕ ਬੀਜ ਦਏਗਾ।

ਕਣਕ ਅਕਤੂਬਰ ਜਾਂ ਨਵੰਬਰ ਦੇ ਮਹੀਨੇ ਵਿੱਚ ਬੀਜੀ ਜਾਂਦੀ ਹੈ। ਉਸ ਵੇਲੇ ਚਿੜੀਆਂ, ਤੋਤੇ, ਕਾਂ ਤੇ ਹੋਰ ਪੰਛੀ ਕਿਸਾਨ ਨੂੰ ਬਹੁਤ ਸਤਾਉਂਦੇ ਹਨ। ਉਹ ਆ ਕੇ ਬੀਜ ਚੁਗ ਚੁਗ ਕੇ ਖਾਣ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਨੂੰ ਉਡਾਉਣ ਲਈ ਕਿਸਾਨ ਕਈ ਵਾਰੀ ਸੋਟੀਆਂ ਤੇ ਲੀਰਾਂ ਦਾ ਗੁੱਡਾ ਬਣਾ ਕੇ ਖੜਾ ਕਰ ਦੇਂਦਾ ਹੈ।

ਦੋ ਤਿੰਨ ਹਫ਼ਤਿਆਂ ਮਗਰੋਂ ਛੋਟੀਆਂ ਛੋਟੀਆਂ ਕਰੂੰਬਲਾਂ ਫੁੱਟ ਪੈਂਦੀਆਂ ਹਨ। ਕਣਕ ਦੇ ਪੌਦਿਆਂ ਨੂੰ ਕਈ ਵਾਰੀ ਪਾਣੀ ਦੇਣਾ ਪੈਂਦਾ ਹੈ।

ਅਪਰੈਲ ਵਿੱਚ ਕਣਕ ਪੱਕ ਕੇ ਤਿਆਰ ਹੋ ਜਾਂਦੀ ਹੈ। ਤਦ ਫ਼ਸਲ ਕੱਟ ਕੇ ਦਾਣੇ ਵਖਰੇ ਕੀਤੇ ਜਾਂਦੇ ਹਨ।



ਇਸ ਤਸਵੀਰ ਵੱਲ ਵੇਖੋ। ਬੈਲ ਗੱਡੀਆਂ ਵਿੱਚ ਕਣਕ ਦੀਆਂ ਬੋਰੀਆਂ ਲੱਦੀਆਂ ਹਨ। ਕਿਸਾਨ ਕਣਕ ਵੇਚਣ ਲਈ ਸ਼ਹਿਰ ਜਾ ਰਿਹਾ ਹੈ।

ਕਣਕ ਪੀਸ ਕੇ ਆਟਾ ਬਣਦਾ ਹੈ। ਤੁਹਾਡੀ ਮੰਮੀ ਇਸ ਆਟੇ ਨੂੰ ਗੁੰਨ੍ਹ ਕੇ ਰੋਟੀਆਂ ਪਕਾਂਦੀ ਹੈ। ਕਣਕ ਦੇ ਆਟੇ ਤੋਂ ਹੀ ਡਬਲ ਰੋਟੀ, ਨਾਨ੍ਹ, ਬਿਸਕੁਟ ਤੇ ਹੋਰ ਕਈ ਖਾਣ ਦੀਆਂ ਚੀਜ਼ਾਂ ਬਣਦੀਆਂ ਹਨ। ਸਵੇਰੇ ਛਾਹ ਵੇਲੇ ਜਿਹੜਾ ਟੋਸਟ ਤੁਸੀਂ ਖਾਂਦੇ ਹੋ, ਉਹ ਕਣਕ ਦੇ ਆਟੇ ਤੋਂ ਹੀ ਬਣਦਾ ਹੈ।

ਕਿਸਾਨ ਸਾਡੇ ਲਈ ਸਿਰਫ਼ ਕਣਕ ਹੀ ਨਹੀਂ ਉਗਾਉਂਦਾ, ਸਗੋਂ ਹੋਰ ਬਹੁਤ ਸਾਰੀਆਂ ਚੀਜ਼ਾਂ ਵੀ ਪੈਦਾ ਕਰਦਾ ਹੈ। ਚੌਲ, ਮਕਈ ਤੇ ਦਾਲਾਂ ਕਿਸਾਨ ਦੀ ਹੀ ਦੇਣ ਹਨ। ਗੋਭੀ, ਮਟਰ, ਟਮਾਟਰ ਤੇ ਹੋਰ ਸਭ ਸਬਜ਼ੀਆਂ ਸਾਨੂੰ ਕਿਸਾਨ ਹੀ ਦੇਂਦਾ ਹੈ। ਕਿਸਾਨ ਆਪਣੀ ਪੈਲੀ ਵਿੱਚ ਗੰਨੇ ਵੀ ਉਗਾਉਂਦਾ ਹੈ, ਜਿਸ ਤੋਂ ਖੰਡ, ਗੁੜ ਤੇ ਸ਼ੱਕਰ ਬਣਦੇ ਹਨ।



ਇਸ ਤਸਵੀਰ ਵਿੱਚ ਕਿਸਾਨ ਮੱਝ ਦਾ ਦੁੱਧ ਚੋ ਰਿਹਾ ਹੈ। ਕੱਟੀ ਸਾਹਮਣੇ ਬੱਧੀ ਹੈ। ਕਿਸਾਨ ਮੱਝਾਂ ਤੇ ਗਾਂਵਾਂ ਵੀ ਰਖਦਾ ਹੈ। ਇਨ੍ਹਾਂ ਦੇ ਦੁੱਧ ਤੋਂ ਦਹੀਂ, ਮੱਖਣ, ਲੱਸੀ ਤੇ ਪਨੀਰ ਤਿਆਰ ਹੁੰਦੇ ਹਨ। ਆਈਸ ਕਰੀਮ, ਬਰਫ਼ੀ, ਰਸਗੁੱਲੇ ਤੇ ਹੋਰ ਕਈ ਸਵਾਦੀ ਮਠਿਆਈਆਂ ਵੀ ਦੁੱਧ ਤੋਂ ਬਣਦੀਆਂ ਹਨ।

ਕਿਸਾਨ ਦੇ ਸਾਡੇ ਤੇ ਬਹੁਤ ਉਪਕਾਰ ਹਨ। ਉਹ ਸਾਡੇ ਲਈ ਦਿਨ ਰਾਤ ਮਿਹਨਤ ਕਰਦਾ ਹੈ ਤੇ ਸਾਡੇ ਲਈ ਅਨੇਕ ਚੀਜ਼ਾਂ ਪੈਦਾ ਕਰਦਾ ਹੈ।

## ਅਭਿਆਸ

I. ਦੱਸੋ ਭਲਾ :—

1. ਕਿਸਾਨ ਕਣਕ ਕਦੋਂ ਬੀਜਦਾ ਹੈ?
2. ਕਣਕ ਕਦੋਂ ਪਕਦੀ ਹੈ?

3. ਕਣਕ ਤੋਂ ਕੀ ਕੀ ਚੀਜ਼ਾਂ ਬਣਦੀਆਂ ਹਨ?
4. ਕਿਸਾਨ ਹੋਰ ਕੀ ਕੀ ਚੀਜ਼ਾਂ ਉਗਾਉਂਦਾ ਹੈ?
5. ਪੰਜ ਸਬਜ਼ੀਆਂ ਦੇ ਨਾਂ ਲਿਖੋ।
6. ਪੰਜ ਅਨਾਜਾਂ ਦੇ ਨਾਂ ਲਿਖੋ।
7. ਪੰਜ ਅਜਿਹੀਆਂ ਚੀਜ਼ਾਂ ਦੇ ਨਾਂ ਲਿਖੋ ਜੋ ਦੁਧ ਤੋਂ ਬਣਦੀਆਂ ਹੋਣ।
8. ਗੰਨੇ ਤੋਂ ਕੀ ਕੀ ਬਣਦਾ ਹੈ?

## II. ਖ਼ਾਲੀ ਥਾਂਵਾਂ ਭਰੋ:—

1. ਕਿਸਾਨ ਟਰੈਕਟਰ ਚਲਾ ਕੇ ਜ਼ਮੀਨ ਨੂੰ ...................... ਕਰਦਾ ਹੈ।
2. ਚਿੜੀਆਂ, ਤੋਤੇ ਕਿਸਾਨ ਨੂੰ ਬਹੁਤ ...................... ਕਰਦੇ ਹਨ।
3. ਕਿਸਾਨ ਪੰਛੀਆਂ ਨੂੰ ਡਰਾਉਣ ਲਈ ਲੀਰਾਂ ਦਾ ...................... ਬਣਾ ਕੇ ਖੇਤ ਵਿਚ ...................... ਕਰ ਦੇਂਦਾ ਹੈ।
4. ਕਣਕ ਪੀਸ ਕੇ ...................... ਬਣਦਾ ਹੈ।
5. ਕਣਕ ਦੇ ਆਟੇ ਤੋਂ ...................... ਚੀਜ਼ਾਂ ਬਣਦੀਆਂ ਹਨ।

## III. ਵਾਕ ਬਣਾਓ:—

ਅਲਗ, ਤੰਗ, ਨਰਮ, ਵੇਚਣ, ਫੁਟ ਪੈਣਾ, ਲੱਦਣਾ, ਕਿਸਾਨ, ਬੀਜ।

# ਚਿੜੀ ਤੇ ਮਾਣੋ



ਬੇਰੀ ਦੀ ਟਾਹਣੀ ਤੇ ਬੈਠੀ
ਇਕ ਚਿੜੀ ਪਈ ਗਾਉਂਦੀ ਸੀ।
ਚੂੰ ਚਿੜ, ਚੂੰ ਚਿੜ, ਚੂੰ ਚਿੜ ਕਰ ਕੇ
ਜੀਅ ਆਪਣਾ ਪਰਚਾਉਂਦੀ ਸੀ।
ਮਾਣੋ ਬਿੱਲੀ ਨੇ ਜਾਂ ਡਿੱਠਾ
ਮੂੰਹ ਵਿੱਚ ਪਾਣੀ ਆਇਆ ਚੋ।
ਚੋਰੀ ਚੋਰੀ ਚੁਪ ਚੁਪੀਤੇ
ਬੇਰੀ ਉੱਤੇ ਚੜ੍ਹ ਗਈ ਉਹ।

ਪਿਛੋਂ ਦੀ ਹੋ ਚਿੜੀ ਦੇ ਉੱਤੇ
ਉਸ ਨੇ ਝਪਟ ਚਲਾਈ ਜਾ।
ਮਾਣੋ ਹੱਥ ਚਿੜੀ ਨਾ ਆਈ
ਉਹ ਬੈਠੀ ਧਰਤੀ ਤੇ ਆ।
ਧਰਤੀ ਤੇ ਜਦ ਮਾਣੋ ਆਈ
ਚਿੜੀ ਉਡਾਰੀ ਲਾਈ ਫੇਰ।
"ਚੂੰ ਚਿੜ! ਚੂੰ ਚਿੜ!" ਚਿੜੀ ਆਖਿਆ
ਮੈਂ ਚੱਲੀ ਬੇਰੀ ਤੇ ਫੇਰ।
"ਆ ਜਾ ਮਾਸੀ ਫੜ ਲੈ ਮੈਨੂੰ
ਖਾ ਲੈ ਅੱਜ ਸੁਆਦੀ ਮਾਲ।
ਹਫ਼ਾ ਹਫ਼ਾ ਕੇ ਮਾਣੋ ਤੈਨੂੰ
ਕਰ ਦੇਵਾਂਗੀ ਮੈਂ ਬੇਹਾਲ।

# ਡਾਕੀਆ



ਔਹ ਡਾਕੀਆ ਆ ਰਿਹਾ ਹੈ। ਉਸ ਦੇ ਕੋਲ ਇਕ ਥੈਲਾ ਹੈ, ਜਿਸ ਵਿੱਚ ਚਿੱਠੀਆਂ ਹਨ।

ਅਸੀਂ ਸਾਰੇ ਡਾਕੀਏ ਨੂੰ ਵੇਖ ਕੇ ਬਹੁਤ ਖੁਸ਼ ਹੁੰਦੇ ਹਾਂ। ਉਹ ਸਾਡੇ ਲਈ ਦੋਸਤਾਂ, ਮਿੱਤਰਾਂ ਤੇ ਰਿਸ਼ਤੇਦਾਰਾਂ ਦੀਆਂ ਚਿੱਠੀਆਂ ਲਿਆਉਂਦਾ ਹੈ। ਡਾਕੀਆ ਸਾਡੇ ਲਈ ਮਨੀਆਰਡਰ ਤੇ ਪਾਰਸਲ ਵੀ ਲਿਆਉਂਦਾ ਹੈ।

ਡਾਕੀਏ ਨੂੰ ਬੜਾ ਕੰਮ ਕਰਨਾ ਪੈਂਦਾ ਹੈ। ਉਹ ਸਵੇਰੇ ਹੀ ਡਾਕਖ਼ਾਨੇ ਪਹੁੰਚ ਜਾਂਦਾ ਹੈ। ਡਾਕਖ਼ਾਨੇ ਵਿੱਚ ਡਾਕ ਦੇ ਬਹੁਤ ਸਾਰੇ ਥੈਲੇ ਇਕੱਠੇ ਹੋਏ ਹੁੰਦੇ ਹਨ। ਇਹ ਚਿੱਠੀਆਂ ਨਾਲ ਭਰੇ ਥੈਲੇ ਦੂਜੇ ਸ਼ਹਿਰਾਂ ਤੋਂ ਗੱਡੀਆਂ ਤੇ ਹਵਾਈ ਜਹਾਜ਼ਾਂ ਰਾਹੀਂ ਆਉਂਦੇ ਹਨ।

ਡਾਕੀਆ ਇਨ੍ਹਾਂ ਚਿੱਠੀਆਂ ਨੂੰ ਛਾਂਟਦਾ ਹੈ ਤੇ ਫੇਰ ਆਪਣੇ ਮਹੱਲੇ ਦੀ ਡਾਕ ਵਖਰੀ

ਕਰ ਲੈਂਦਾ ਹੈ। ਫੇਰ ਉਹ ਚਿੱਠੀਆਂ ਲੈ ਕੇ ਤੁਰ ਪੈਂਦਾ ਹੈ। ਡਾਕੀਆ ਘਰ ਘਰ ਜਾਂਦਾ ਹੈ ਤੇ ਲੋਕਾਂ ਨੂੰ ਉਨ੍ਹਾਂ ਦੀਆਂ ਚਿੱਠੀਆਂ, ਮਨੀਆਰਡਰ ਤੇ ਪਾਰਸਲ ਦੇਂਦਾ ਹੈ।

ਅਸੀਂ ਆਪਣੇ ਮਿੱਤਰਾਂ ਤੇ ਰਿਸ਼ਤੇਦਾਰਾਂ ਨੂੰ ਜੋ ਚਿੱਠੀਆਂ ਲਿਖਦੇ ਹਾਂ, ਉਨਾਂ ਨੂੰ ਲੈਟਰ ਬਕਸ ਵਿੱਚ ਪਾ ਦੇਂਦੇ ਹਾਂ। ਡਾਕੀਆ ਇਹ ਸਭ ਚਿੱਠੀਆਂ ਕੱਢ ਕੇ ਡਾਕ.ਖਾਨੇ ਲੈ ਜਾਂਦਾ ਹੈ। ਡਾਕ.ਖਾਨੇ ਵਿੱਚ ਇਨ੍ਹਾਂ ਚਿੱਠੀਆਂ ਨੂੰ ਛਾਂਟਿਆਂ ਜਾਂਦਾ ਹੈ। ਹਰ ਸ਼ਹਿਰ ਦੀ ਡਾਕ ਵਖਰੇ ਥੈਲੇ ਵਿੱਚ ਬੰਦ ਕੀਤੀ ਜਾਂਦੀ ਹੈ। ਡਾਕੀਆ ਇਨ੍ਹਾਂ ਥੈਲਿਆਂ ਨੂੰ ਲੈ ਕੇ ਸਟੇਸ਼ਨ ਤੇ ਜਾਂਦਾ ਹੈ। ਇਨ੍ਹਾਂ ਸਭ ਥੈਲਿਆਂ ਨੂੰ ਗੱਡੀਆਂ ਰਾਹੀਂ ਦੂਜੇ ਸ਼ਹਿਰਾਂ ਤਕ ਪਹੁੰਚਾਇਆ ਜਾਂਦਾ ਹੈ। ਦੂਰ ਦੁਰਾਡੇ ਦੀਆਂ ਚਿੱਠੀਆਂ ਹਵਾਈ ਜਹਾਜ਼ਾਂ ਰਾਹੀਂ ਭੇਜੀਆਂ ਜਾਂਦੀਆਂ ਹਨ।

## ਅਭਿਆਸ

I. ਦੱਸੋ ਭਲਾ :—

1. ਡਾਕੀਏ ਨੂੰ ਵੇਖ ਕੇ ਅਸੀਂ ਕਿਉਂ ਖੁਸ਼ ਹੁੰਦੇ ਹਾਂ?
2. ਡਾਕੀਏ ਦਾ ਕੀ ਕੰਮ ਹੈ?
3. ਅਸੀਂ ਭੇਜਣ ਵਾਲੀਆਂ ਚਿੱਠੀਆਂ ਦਾ ਕੀ ਕਰਦੇ ਹਾਂ?
4. ਸਾਡੀ ਡਾਕ ਆਪਣੇ ਟਿਕਾਣੇ ਕਿਵੇਂ ਪਹੁੰਚਾਈ ਜਾਂਦੀ ਹੈ?

II. .ਖਾਲੀ ਥਾਂਵਾਂ ਭਰੋ :—

1. ਅਸੀਂ ਸਾਰੇ ................................ ਨੂੰ ਵੇਖ ਕੇ ਬਹੁਤ ਖੁਸ਼ ਹੁੰਦੇ ਹਾਂ।
2. ਡਾਕੀਆ ਸਾਡੇ ਲਈ ਮਨੀਆਰਡਰ ਤੇ ................................ ਵੀ ਲਿਆਉਂਦਾ ਹੈ।
3. ਅਸੀਂ ਭੇਜਣ ਵਾਲੀਆਂ ਚਿੱਠੀਆਂ ................................ ਵਿੱਚ ਪਾ ਦੇਂਦੇ ਹਾਂ।
4. ਸਾਡੀ ਡਾਕ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਕਿਵੇਂ ਪਹੁੰਚਾਈ ਜਾਂਦੀ ਹੈ?

III. ਡਾਕੀਏ ਤੇ ਪੰਜ ਵਾਕ ਲਿਖੋ।

# ਊਠ ਤੇ ਗਿੱਦੜ



ਇਕ ਊਠ ਤੇ ਇਕ ਗਿੱਦੜ ਵਿੱਚ ਦੋਸਤੀ ਹੋ ਗਈ। ਇਕ ਦਿਨ ਗਿੱਦੜ ਨੇ ਕਿਹਾ, "ਊਠ ਚਾਚਾ! ਨਦੀ ਦੇ ਪਾਰ ਮੈਂ ਇਕ ਤਰਬੂਜ਼ਾਂ ਦਾ ਖੇਤ ਵੇਖਿਆ ਹੈ। ਜੇ ਉੱਥੇ ਲੈ ਚਲੇਂ ਤਾਂ ਤੂੰ ਤਰਬੂਜ਼ ਖਾ ਲਈਂ ਤੇ ਮੈਂ ਨਦੀ ਦੇ ਕੰਢੇ ਕੇਕੜੇ ਤੇ ਚੂਹੇ ਫੜ ਕੇ ਖਾਵਾਂਗਾ।"

ਊਠ ਬੜਾ ਖ਼ੁਸ਼ ਹੋਇਆ। ਉਸ ਨੇ ਗਿੱਦੜ ਨੂੰ ਆਪਣੀ ਪਿੱਠ ਤੇ ਬਿਠਾ ਲਿਆ ਤੇ ਨਦੀ ਦੇ ਪਾਰ ਚਲਾ ਗਿਆ।

ਊਠ ਤਰਬੂਜ਼ ਖਾਣ ਲੱਗਾ ਤੇ ਗਿੱਦੜ ਕੇਕੜੇ ਤੇ ਚੂਹੇ ਫੜਨ ਲੱਗਾ। ਗਿੱਦੜ ਦਾ ਢਿੱਡ ਛੇਤੀ ਹੀ ਭਰ ਗਿਆ। ਉਸ ਨੇ ਕਿਹਾ, "ਚਾਚਾ ਊਠ! ਆ ਹੁਣ ਚੱਲੀਏ।"

"ਪਰ ਮੈਂ ਤਾਂ ਅਜੇ ਭੁੱਖਾ ਹੀ ਹਾਂ", ਊਠ ਨੇ ਕਿਹਾ, "ਥੋੜੀ ਦੇਰ ਠਹਿਰ ਜਾ, ਮੈਂ ਢਿੱਡ ਭਰ ਕੇ ਤਰਬੂਜ਼ ਖਾ ਲਵਾਂ, ਫੇਰ ਚਲਾਂਗੇ।"

ਗਿੱਦੜ ਛੇਤੀ ਵਾਪਸ ਜਾਣਾ ਚਾਹੁੰਦਾ ਸੀ। ਸੋ ਉਸ ਨੇ ਕਿਹਾ, "ਚਾਚਾ, ਮੈਨੂੰ ਤੇ ਹਵਾਂਕ ਆ ਰਹੀ ਹੈ। ਮੈਂ ਖਾਣਾ ਖਾਣ ਪਿਛੋਂ ਹਮੇਸ਼ਾ ਹਵਾਂਕਦਾ ਹਾਂ।"

ਊਠ ਨੇ ਕਿਹਾ, "ਗਿੱਦੜਾ ਇਹ ਕੰਮ ਨਾ ਕਰੀਂ। ਕੋਈ ਆ ਗਿਆ ਤਾਂ ਕੀ ਕਰਾਂਗੇ।"

ਪਰ ਗਿੱਦੜ ਨੇ ਊਠ ਦੀ ਗੱਲ ਨਾ ਸੁਣੀ ਤੇ ਉੱਚੀ ਉੱਚੀ ਹਵਾਂਕਣ ਲੱਗਾ। ਗਿੱਦੜ ਦੀਆਂ ਹਵਾਂਕਾਂ ਸੁਣ ਕੇ ਜੱਟ ਦੌੜੇ ਆਏ। ਗਿੱਦੜ ਝੱਟ ਇਕ ਝਾੜੀ ਵਿੱਚ ਜਾ ਲੁਕਿਆ। ਪਰ ਊਠ ਵਿਚਾਰਾ ਕਿੱਥੇ ਜਾਂਦਾ। ਜੱਟਾਂ ਨੇ ਮਾਰ ਮਾਰ ਕੇ ਉਸ ਦੇ ਪਾਸੇ ਭੰਨ ਦਿੱਤੇ।

ਊਠ ਨੂੰ ਅੰਦਰੋਂ ਗਿੱਦੜ ਤੇ ਬੜਾ ਗੁੱਸਾ ਆ ਰਿਹਾ ਸੀ ਪਰ ਉਹ ਚੁਪ ਰਿਹਾ। ਗਿੱਦੜ ਊਠ ਦੀ ਪਿੱਠ ਤੇ ਬੈਠ ਗਿਆ ਤੇ ਉਹ ਨਦੀ ਦੇ ਪਾਰ ਜਾਣ ਲੱਗੇ। ਊਠ ਨੇ ਕਿਹਾ, "ਗਿੱਦੜਾ, ਤੂੰ ਰੌਲਾ ਕਿਉਂ ਪਾਇਆ ਸੀ? ਤੇਰੇ ਹਵਾਂਕਣ ਨਾਲ ਮੈਨੂੰ ਏਨੀ ਮਾਰ ਪਈ।"

ਗਿੱਦੜ ਨੇ ਕਿਹਾ, "ਚਾਚਾ, ਇਹ ਤਾਂ ਮੇਰੀ ਆਦਤ ਹੈ ਕਿ ਖਾਣ ਦੇ ਬਾਅਦ ਮੈਂ ਜ਼ਰੂਰ ਹਵਾਂਕਦਾ ਹਾਂ।"



ਜਦੋਂ ਊਠ ਨਦੀ ਦੇ ਵਿਚਕਾਰ ਪਹੁੰਚਿਆ ਤਾਂ ਉਹ ਖੜਾ ਹੋ ਗਿਆ ਤੇ ਕਹਿਣ ਲੱਗਾ, "ਬੇਟਾ ਗਿੱਦੜ! ਮੈਂ ਜ਼ਰਾ ਪਾਣੀ ਵਿੱਚ ਲੇਟ ਲਵਾਂ।"

ਗਿੱਦੜ ਨੇ ਕਿਹਾ, "ਚਾਚਾ, ਰੱਬ ਦਾ ਵਾਸਤਾ ਈ, ਇਹ ਕੰਮ ਨਾ ਕਰੀਂ! ਮੈਂ ਪਾਣੀ ਵਿੱਚ ਡਿਗ ਪਵਾਂਗਾ।"

"ਪਰ ਇਹ ਤਾਂ ਮੇਰੀ ਆਦਤ ਹੈ," ਊਠ ਨੇ ਕਿਹਾ, "ਜੇ ਮੈਂ ਖਾਣ ਦੇ ਬਾਅਦ ਨਾ ਲੇਟਾਂ ਤਾਂ ਮੇਰੀ ਰੋਟੀ ਹਜ਼ਮ ਨਹੀਂ ਹੁੰਦੀ।"

ਗਿੱਦੜ ਨੇ ਬਥੇਰੇ ਵਾਸਤੇ ਪਾਏ ਪਰ ਊਠ ਨੇ ਉਸ ਦੀ ਇਕ ਨਾ ਸੁਣੀ। ਉਹ ਉੱਥੇ ਹੀ ਪਾਣੀ ਵਿੱਚ ਬੈਠ ਗਿਆ ਤੇ ਲੇਟਣੀਆਂ ਲੈਣ ਲੱਗਾ। ਇਸ ਤਰ੍ਹਾਂ ਕਰਨ ਨਾਲ ਗਿੱਦੜ ਨਦੀ ਵਿੱਚ ਡਿਗ ਪਿਆ। ਉਹ ਗ਼ੋਤੇ ਖਾ ਖਾ ਕੇ ਡੁਬ ਗਿਆ ਤੇ ਨਦੀ ਦਾ ਤੇਜ਼ ਪਾਣੀ ਉਸ ਨੂੰ ਰੋੜ੍ਹ ਕੇ ਦੂਰ ਲੈ ਗਿਆ।

## ਅਭਿਆਸ

I. ਦੱਸੋ ਭਲਾ :—

1. ਦੋ ਮਿੱਤਰ ਕਿਹੜੇ ਸਨ?
2. ਗਿੱਦੜ ਕਿੱਥੇ ਜਾਣਾ ਚਾਹੁੰਦਾ ਸੀ?
3. ਗਿੱਦੜ ਨੇ ਨਦੀ ਕਿਸ ਤਰ੍ਹਾਂ ਪਾਰ ਕੀਤੀ?
4. ਗਿੱਦੜ ਕਿੱਥੇ ਛੁਪ ਗਿਆ?
5. ਊਠ ਨੂੰ ਮਾਰ ਕਿਉਂ ਪਈ?
6. ਊਠ ਕਿੱਥੇ ਲੇਟਣਾ ਚਾਹੁੰਦਾ ਸੀ?
7. ਊਠ ਦੇ ਨਦੀ ਵਿੱਚ ਲੇਟਣ ਦਾ ਕੀ ਨਤੀਜਾ ਹੋਇਆ?

II. ਖ਼ਾਲੀ ਥਾਂਵਾਂ ਭਰੋ :—

1. ਊਠ ਤੇ ਗਿੱਦੜ ਦੋ ............................... ਸਨ।
2. ਗਿੱਦੜ ............................... ਪਾਰ ਦੇ ਖੇਤਾਂ ਵਿੱਚ ਤਰਬੂਜ਼ ਖਾਣਾ ਚਾਹੁੰਦਾ ਸੀ।
3. ............................... ਤਿਆਰ ਹੋ ਗਿਆ।
4. ............................... ਨੇ ਊਠ ਨੂੰ ਬਹੁਤ ਮਾਰਿਆ।
5. ਊਠ ਜਦੋਂ ਨਦੀ ਵਿੱਚ ਲੇਟ ਗਿਆ ਤਾਂ ਗਿੱਦੜ ਪਾਣੀ ਵਿੱਚ ............................... ਗਿਆ।

III. ਇਸ ਕਹਾਣੀ ਨੂੰ ਸੰਖੇਪ ਕਰਕੇ ਆਪਣੇ ਸ਼ਬਦਾਂ ਵਿੱਚ ਲਿੱਖੋ।

IV. ਵਾਕ ਬਣਾਓ :—

ਮਿੱਤਰਤਾ, ਤਿਆਰੀ, ਤਰਬੂਜ਼, ਹਵਾਂਕ, ਝਾੜੀ, ਰੌਲਾ।

# ਬ੍ਰਾਹਮਣ ਤੇ ਬੱਕਰੀ



ਕਿਸੇ ਪਿੰਡ ਵਿੱਚ ਇਕ ਬ੍ਰਾਹਮਣ ਰਹਿੰਦਾ ਸੀ। ਸਿਆਲ ਦੇ ਦਿਨ ਸਨ। ਅਸਮਾਨ ਤੇ ਬੱਦਲ ਛਾਏ ਹੋਏ ਸਨ ਤੇ ਥੋੜੀ ਥੋੜੀ ਕਿਣਮਿਣ ਵੀ ਹੋ ਰਹੀ ਸੀ। ਬ੍ਰਾਹਮਣ ਨੂੰ ਦੇਵੀ ਦੀ ਭੇਂਟ ਦੇਣ ਲਈ ਇਕ ਬੱਕਰੀ ਦੀ ਲੋੜ ਸੀ। ਉਹ ਨਾਲ ਦੇ ਪਿੰਡ ਵਿੱਚ ਆਪਣੇ ਇਕ ਜਜਮਾਨ ਕੋਲ ਗਿਆ।

ਜਜਮਾਨ ਨੇ ਉਸ ਨੂੰ ਇਕ ਮੋਟਾ ਤਾਜ਼ਾ ਲੇਲਾ ਦਿੱਤਾ ਜੋ ਬੜਾ ਤੰਦਰੁਸਤ ਸੀ ਤੇ ਹਰ ਤਰ੍ਹਾਂ ਨਾਲ ਭੇਂਟ ਚੜ੍ਹਾਣ ਦੇ ਯੋਗ ਸੀ। ਬ੍ਰਾਹਮਣ ਬੱਕਰੀ ਦਾ ਬੱਚਾ ਮੋਢੇ ਤੇ ਰੱਖ ਕੇ ਆਪਣੇ ਘਰ ਵੱਲ ਚਲ ਪਿਆ।

ਜਦ ਉਹ ਸੜਕ ਤੇ ਤੁਰਿਆ ਜਾ ਰਿਹਾ ਸੀ ਤਾਂ ਰਸਤੇ ਵਿੱਚ ਤਿੰਨ ਠੱਗਾਂ ਨੇ ਉਸ ਨੂੰ

ਜਾਂਦਿਆਂ ਵੇਖਿਆ। ਉਨ੍ਹਾਂ ਸੋਚਿਆ, "ਬ੍ਰਾਹਮਣ ਦੇਵਤਾ ਤੋਂ ਕਿਸੇ ਤਰ੍ਹਾ ਬੱਕਰੀ ਹਾਸਲ ਕਰਨੀ ਚਾਹੀਦੀ ਹੈ। ਸ਼ੁਗਲ ਦਾ ਸ਼ੁਗਲ ਹੋ ਜਾਏਗਾ ਤੇ ਸਿਆਲ ਦੇ ਠੰਢੇ ਦਿਨ ਲਈ ਸਾਡਾ ਮੌਜ ਮੇਲਾ ਵੀ ਹੋ ਜਾਏਗਾ।"

ਇਕ ਠੱਗ ਪਗਡੰਡੀ ਤੋਂ ਨਿਕਲ ਕੇ ਬ੍ਰਾਹਮਣ ਕੋਲ ਪਹੁੰਚਿਆ ਤੇ ਕਹਿਣ ਲੱਗਾ, "ਨਮਸਕਾਰ ਬ੍ਰਾਹਮਣ ਦੇਵਤਾ! ਇਹ ਕੁੱਤਾ ਕਿਉਂ ਮੋਢੇ ਤੇ ਲੱਦੀ ਜਾ ਰਹੇ ਹੋ? ਕੀ ਤੁਹਾਨੂੰ ਪਤਾ ਨਹੀਂ ਕਿ ਕੁੱਤੇ ਨੂੰ ਹੱਥ ਲਾਣ ਨਾਲ ਆਦਮੀ ਭ੍ਰਸ਼ਟ ਹੋ ਜਾਂਦਾ ਹੈ?"

ਬ੍ਰਾਹਮਣ ਨੇ ਗੁੱਸੇ ਵਿੱਚ ਆ ਕੇ ਕਿਹਾ, "ਤੈਨੂੰ ਦਿਸਦਾ ਨਹੀਂ? ਇਸ ਨੂੰ ਕੁੱਤਾ ਕੌਣ ਕਹਿੰਦਾ ਹੈ? ਇਹ ਤਾਂ ਬੱਕਰੀ ਦਾ ਬੱਚਾ ਹੈ।" ਠੱਗ ਨੇ ਕਿਹਾ, "ਬ੍ਰਾਹਮਣ ਦੇਵਤਾ, ਗੁੱਸਾ ਕਰਨ ਦੀ ਕੋਈ ਲੋੜ ਨਹੀਂ, ਜੋ ਮਰਜ਼ੀ ਆਏ ਕਰੋ।"

ਥੋੜੀ ਦੂਰ ਅਗੇ ਜਾ ਕੇ ਉਸ ਨੂੰ ਦੂਜਾ ਠੱਗ ਮਿਲਿਆ। "ਨਮਸਕਾਰ ਬ੍ਰਾਹਮਣ ਦੇਵਤਾ!" ਦੂਜੇ ਠੱਗ ਨੇ ਕਿਹਾ, "ਇਹ ਮਰਿਆ ਹੋਇਆ ਵੱਛਾ ਕਿਉਂ ਚੁੱਕੀ ਜਾ ਰਹੇ ਹੋ?" ਬ੍ਰਾਹਮਣ ਨੇ ਗੁੱਸੇ ਨਾਲ ਕਿਹਾ, "ਤੈਨੂੰ ਦਿਸਦਾ ਨਹੀਂ, ਇਹ ਤਾਂ ਬੱਕਰੀ ਹੈ।" ਠੱਗ



ਨੇ ਕਿਹਾ, "ਬ੍ਰਾਹਮਣ ਦੇਵਤਾ, ਮੇਰੇ ਤੋਂ ਭੁੱਲ ਹੋ ਗਈ ਜੋ ਮੈਂ ਤੁਹਾਨੂੰ ਠੀਕ ਗੱਲ ਦੱਸ ਦਿੱਤੀ। ਤੁਹਾਡੀ ਜੋ ਮਰਜ਼ੀ ਆਏ ਕਰੋ।"

ਬ੍ਰਾਹਮਣ ਜੰਗਲ ਵਿੱਚ ਤੁਰਦਾ ਜਾ ਰਿਹਾ ਸੀ ਕਿ ਉਸ ਨੂੰ ਤੀਜਾ ਠੱਗ ਮਿਲਿਆ। "ਨਮਸਕਾਰ ਬ੍ਰਾਹਮਣ ਦੇਵਤਾ!" ਠੱਗ ਨੇ ਕਿਹਾ, "ਤੁਸੀਂ ਖੋਤੇ ਦਾ ਬੱਚਾ ਕਿਉਂ ਚੁੱਕੀ ਜਾ ਰਹੇ ਹੋ? ਗ੍ਰੰਥਾਂ ਵਿੱਚ ਲਿਖਿਆ ਹੈ ਕਿ ਖੋਤਾ ਇਕ ਭ੍ਰਸ਼ਟ ਜਾਨਵਰ ਹੈ। ਹੁਣ ਤੁਹਾਨੂੰ ਕਪੜਿਆਂ ਸਮੇਤ ਗੰਗਾ ਜਲ ਨਾਲ ਇਸ਼ਨਾਨ ਕਰਨਾ ਪਵੇਗਾ। ਬ੍ਰਾਹਮਣ ਦੇਵਤਾ! ਇਸ ਨੂੰ ਸੁੱਟ ਦਿਓ। ਪਿੰਡ ਨੇੜੇ ਆ ਰਿਹਾ ਹੈ। ਕੋਈ ਦੇਖੇਗਾ ਤਾਂ ਕੀ ਕਹੇਗਾ।"

ਤਦ ਬ੍ਰਾਹਮਣ ਨੇ ਸੋਚਿਆ ਕਿ ਜੋ ਵੀ ਮੈਨੂੰ ਮਿਲਦਾ ਹੈ, ਬੱਕਰੀ ਨੂੰ ਕੁਝ ਹੋਰ ਦਾ ਹੋਰ ਹੀ ਦਸਦਾ ਹੈ। ਇਹ ਜ਼ਰੂਰ ਕੋਈ ਛਲਾਵਾ ਹੋਵੇਗਾ। ਉਸ ਨੇ ਲੇਲੇ ਨੂੰ ਜ਼ਮੀਨ ਤੇ ਵਗਾਹ ਮਾਰਿਆ ਤੇ ਆਪ ਡਰ ਦੇ ਮਾਰੇ ਭੱਜ ਉਠਿਆ।

ਤਿੰਨਾਂ ਠੱਗਾਂ ਨੇ ਬੱਕਰੀ ਦੇ ਬੱਚੇ ਨੂੰ ਫੜ ਲਿਆ ਤੇ ਸੁਆਦ ਨਾਲ ਦਾਅਵਤ ਉਡਾਈ।

## ਅਭਿਆਸ

**I. ਦੱਸੋ ਭਲਾ :—**

1. ਬ੍ਰਾਹਮਣ ਕਿੱਥੇ ਰਹਿੰਦਾ ਸੀ?
2. ਬ੍ਰਾਹਮਣ ਆਪਣੇ ਜਜਮਾਨ ਦੇ ਘਰ ਕਿਉਂ ਗਿਆ?
3. ਜਜਮਾਨ ਨੇ ਉਸ ਨੂੰ ਕੀ ਦਿੱਤਾ?
4. ਤਿੰਨਾਂ ਠੱਗਾਂ ਨੇ ਕੀ ਸੋਚਿਆ?
5. ਪਹਿਲੇ ਠੱਗ ਨੇ ਬ੍ਰਾਹਮਣ ਨੂੰ ਕੀ ਕਿਹਾ?
6. ਦੂਜੇ ਠੱਗ ਨੇ ਬ੍ਰਾਹਮਣ ਨੂੰ ਕੀ ਕਿਹਾ?
7. ਅ.ਖੀਰ ਵਿੱਚ ਕੀ ਹੋਇਆ?

**II. .ਖਾਲੀ ਥਾਂਵਾਂ ਭਰੋ :—**

1. ਬ੍ਰਾਹਮਣ ਕਿਸੇ ................................ ਵਿੱਚ ਰਹਿੰਦਾ ਸੀ।
2. ਉਸ ਨੂੰ ਜਜਮਾਨ ਨੇ ਇਕ ................................ ਦਾ ਬੱਚਾ ਦਿੱਤਾ।
3. ਉਹ ਉਸ ਨੂੰ ................................ ਤੇ ਚੁਕ ਕੇ ਆਪਣੇ ................................ ਵਲ ਤੁਰ ਪਿਆ।

4. ਰਸਤੇ ਵਿੱਚ ਉਸ ਨੂੰ ਤਿੰਨ ................................ ਮਿਲੇ।

5. ਠੱਗਾਂ ਦੀਆਂ ਗੱਲਾਂ ਵਿੱਚ ਆ ਕੇ ................................ ਨੇ ਬੱਕਰੀ ਦਾ ਬੱਚਾ ਸੁੱਟ ਦਿੱਤਾ।

**III. ਵਾਕ ਬਣਾਓ :—**

ਜਜਮਾਨ, ਬ੍ਰਾਹਮਣ, ਕਿਣਮਿਣ, ਭੇਂਟ, ਪਗਡੰਡੀ, ਮੋਢਾ, ਭ੍ਰਸ਼ਟ, ਹਾਸਲ।

**IV. ਇਸ ਕਹਾਣੀ ਤੋਂ ਸਾਨੂੰ ਕੀ ਸਿਖਿਆ ਮਿਲਦੀ ਹੈ?**

# ਖ਼ਰਗੋਸ਼

ਨਿੱਤ ਸਾਵੇ ਖੇਤਾਂ ਵਿਚਕਾਰ
ਸ਼ਾਮ ਸਵੇਰੇ ਵਾਰੋ ਵਾਰ।
ਆ ਕੇ ਇਕ ਚਿੱਟਾ ਖ਼ਰਗੋਸ਼
ਕਰੇ ਕਲੋਲ ਗੁਆ ਕੇ ਹੋਸ਼।
ਇਕ ਬੂਟੇ ਦੇ ਮੁੱਢ ਬਹਿ ਜਾਏ
ਤੋੜ ਤੋੜ ਕੇ ਪੱਤੇ ਖਾਏ।
ਉਹ ਅਣਭੋਲ ਅਤੇ ਮਦਹੋਸ਼
ਚਿੱਟਾ ਚਿੱਟਾ ਇਕ ਖ਼ਰਗੋਸ਼।
ਚਾਹਵਾਂ ਫੜ ਲਾਂ ਉਸ ਨੂੰ ਜਾ
ਪਰ ਉਹ ਨੱਸੇ ਵਾਂਗ ਹਵਾ।
ਹੱਥ ਕਦੇ ਨਾ ਆਵੇ ਮੂਲ
ਨੱਸਾਂ ਭੱਜਾਂ ਪਿਆ ਫਜ਼ੂਲ।

# ਬਏ



ਜੀਤੋ ਤੇ ਬਿੱਲੂ ਬਾਹਰ ਖੇਤਾਂ ਵਿੱਚ ਫਿਰ ਰਹੇ ਸਨ।

"ਦਰ.ਖਤ ਨਾਲ ਉਹ ਕੀ ਲਟਕ ਰਿਹਾ ਹੈ?" ਜੀਤੋ ਨੇ ਪੁੱਛਿਆ।

"ਇਹ ਬਏ ਦਾ ਆਲ੍ਹਣਾ ਜਾਪਦਾ ਹੈ।" ਬਿੱਲੂ ਨੇ ਕਿਹਾ। "ਉਹ ਵੇਖ, ਇਸ ਤਰ੍ਹਾਂ ਦੇ ਕਈ ਆਲ੍ਹਣੇ ਲਟਕ ਰਹੇ ਹਨ।"

"ਉਹ ਕਿੰਨੇ ਸੁਹਣੇ ਲਗ ਰਹੇ ਹਨ।" ਜੀਤੋ ਨੇ ਕਿਹਾ, "ਇਸ ਤਰ੍ਹਾਂ ਜਾਪਦਾ ਹੈ ਜਿਵੇਂ ਕਈ ਲਾਲਟੈਨਾਂ ਟੰਗੀਆਂ ਹੋਣ।"

"ਹਾਂ!" ਬਿੱਲੂ ਨੇ ਆਖਿਆ, "ਇਹ ਸੱਚਮੁਚ ਬਹੁਤ ਸੁਹਣੇ ਹਨ ਤੇ ਬੜੇ ਅਜੀਬ ਵੀ ਹਨ।"

**ਬਏ ਦਾ ਆਲ੍ਹਣਾ ਥੱਲੇ ਤੋਂ ਸਿਵਾ ਸਭ ਪਾਸਿਆਂ ਤੋਂ ਬੰਦ ਹੁੰਦਾ ਹੈ। ਮੀਂਹ ਦਾ ਪਾਣੀ ਆਲ੍ਹਣੇ ਦੇ ਅੰਦਰ ਨਹੀਂ ਜਾ ਸਕਦਾ। ਜਦ ਤੇਜ਼ ਹਵਾ ਚਲਦੀ ਹੈ ਤਾਂ ਆਲ੍ਹਣਾ ਹਵਾ ਵਿੱਚ ਝੂਲਦਾ ਹੈ, ਪਰ ਥੱਲੇ ਨਹੀਂ ਡਿਗਦਾ।"**

**"ਵੇਖ ਬਿੱਲੂ," ਜੀਤੋ ਨੇ ਕਿਹਾ, "ਇਕ ਪੰਛੀ ਆਪਣੇ ਆਲ੍ਹਣੇ ਤੋਂ ਬਾਹਰ ਝਾਕ ਰਿਹਾ ਹੈ। ਕੀ ਉਹ ਹੀ ਬਇਆ ਹੈ?"**

**"ਹਾਂ!" ਬਿੱਲੂ ਨੇ ਉੱਤਰ ਦਿੱਤਾ। "ਇਹ ਬਇਆ ਹੀ ਹੈ। ਇਹ ਆਲ੍ਹਣੇ ਦੇ ਮੂੰਹ ਤੇ ਬੈਠਾ ਹੈ ਤੇ ਬਾਹਰ ਵੇਖ ਰਿਹਾ ਹੈ।"**

**"ਇਕ ਪੰਛੀ ਆਲ੍ਹਣੇ ਵਿੱਚੋਂ ਉਡ ਕੇ ਬਾਹਰ ਜਾ ਰਿਹਾ ਹੈ," ਜੀਤੋ ਨੇ ਕਿਹਾ, "ਸ਼ਾਇਦ ਇਹ ਬੱਚਿਆਂ ਲਈ ਚੋਗਾ ਲੱਭਣ ਜਾ ਰਿਹਾ ਹੈ।"**

**"ਹਾਂ!" ਬਿੱਲੂ ਨੇ ਆਖਿਆ, "ਪੰਛੀ ਹੁਣ ਵਾਪਸ ਆ ਰਿਹਾ ਹੈ। ਉਸ ਦੀ ਚੁੰਝ ਵਿੱਚ ਇਕ ਸੁੰਡੀ ਹੈ। ਆਲ੍ਹਣੇ ਵਿੱਚ ਬਇਆਂ ਦੇ ਬੱਚੇ ਹੋਣਗੇ। ਆਪਣੇ ਬੱਚਿਆਂ ਦੇ ਖਾਣ ਲਈ ਬਏ ਕੀੜੇ ਤੇ ਸੁੰਡੀਆਂ ਲਿਆਉਂਦੇ ਹਨ।"**

## ਅਭਿਆਸ

**I. ਦੱਸੋ ਭਲਾ :—**

1. ਬਏ ਦਾ ਆਲ੍ਹਣਾ ਕਿਹੋ ਜਿਹਾ ਹੁੰਦਾ ਹੈ?
2. ਬਏ ਦੇ ਆਲ੍ਹਣੇ ਵਿੱਚ ਬਾਰਸ਼ ਦਾ ਪਾਣੀ ਕਿਉਂ ਨਹੀਂ ਆ ਸਕਦਾ?
3. ਬਏ ਦੇ ਬੱਚੇ ਕੀ ਖਾਂਦੇ ਹਨ?

**II. ਖ਼ਾਲੀ ਥਾਂਵਾਂ ਭਰੋ :—**

1. ਬਏ ਦਾ ਆਲ੍ਹਣਾ ਥੱਲੇ ਤੋਂ ਸਿਵਾ ਸਭ ਪਾਸਿਆਂ ਤੋਂ ................................ ਹੁੰਦਾ ਹੈ।
2. ਆਲ੍ਹਣੇ ਅੰਦਰ ................................ ਦਾ ਪਾਣੀ ਨਹੀਂ ਜਾ ਸਕਦਾ।
3. ਬਏ ਦੇ ਆਲ੍ਹਣੇ ਦਰਖਤਾਂ ਨਾਲ ਲਟਕਦੇ ................................ ਵਾਂਗ ਜਾਪਦੇ ਹਨ।
4. ਬਏ ਦੇ ਮੂੰਹ ਵਿੱਚ ................................ ਹੈ। ਉਹ ਬੱਚਿਆਂ ਨੂੰ ਚੋਗਾ ਦੇਣ ਲਈ ਲਿਆਇਆ ਹੈ।

**III. ਅਗਲੀ ਵਾਰ ਜਦ ਖੇਤਾਂ ਵੱਲ ਜਾਓ ਤਾਂ ਬਏ ਦਾ ਆਲ੍ਹਣਾ ਵੇਖਣਾ।**

# ਬਏ ਦਾ ਘਰ



ਕਿਸੇ ਜੰਗਲ ਵਿੱਚ ਇਕ ਦਰ.ਖ਼ਤ ਤੇ ਬਹੁਤ ਸਾਰੇ ਬਏ ਰਹਿਦ ਸਨ। ਉਨ੍ਹਾਂ ਦੇ ਆਲ੍ਹਣੇ ਘਾਹ ਤੇ ਤੀਲਿਆਂ ਦੇ ਬਣੇ ਹੋਏ ਸਨ ਤੇ ਟਹਿਣੀਆਂ ਨਾਲ ਲਟਕ ਰਹੇ ਸਨ। ਆਲ੍ਹਣਿਆਂ ਵਿੱਚ ਧੁੱਪ ਤੇ ਮੀਂਹ ਨਹੀਂ ਸੀ ਆ ਸਕਦਾ।

ਇਕ ਦਿਨ ਦੀ ਗੱਲ ਹੈ, ਸਰਦੀ ਦਾ ਮੌਸਮ ਸੀ ਤੇ ਸ਼ਾਮ ਦਾ ਵੇਲਾ। ਮੀਂਹ ਛਮ-ਛਮ ਵਰ੍ਹ ਰਿਹਾ ਸੀ। ਬਏ ਆਪੋ ਆਪਣੇ ਆਲ੍ਹਣਿਆਂ ਵਿੱਚ ਬੈਠੇ ਖ਼ੁਸ਼ੀ ਖ਼ੁਸ਼ੀ ਹਵਾ ਵਿੱਚ ਝੂਲ ਰਹੇ ਸਨ। ਉਸੇ ਦਰਖ਼ਤ ਹੇਠਾਂ ਕੁਝ ਬਾਂਦਰ ਆ ਕੇ ਬੈਠ ਗਏ। ਉਹ ਮੀਂਹ ਵਿੱਚ ਭਿੱਜੇ ਹੋਏ ਸਨ ਤੇ ਪਾਲੇ ਨਾਲ ਠਰ ਰਹੇ ਸਨ।

ਬਾਂਦਰਾਂ ਨੂੰ ਇਸ ਹਾਲਤ ਵਿੱਚ ਵੇਖ ਕੇ ਬਇਆਂ ਨੂੰ ਬੜਾ ਤਰਸ ਆਇਆ। ਉਨ੍ਹਾਂ ਨੇ

ਬਾਂਦਰਾਂ ਨੂੰ ਕਿਹਾ, ''ਭਰਾਵੋ! ਤੁਸੀਂ ਆਪਣੇ ਘਰ ਕਿਉਂ ਨਹੀਂ ਬਣਾਂਦੇ? ਵੇਖੋ! ਅਸੀਂ ਛੋਟੇ-ਛੋਟੇ ਪੰਛੀ ਹਾਂ। ਅਸੀਂ ਆਪਣੀਆਂ ਚੁੰਝਾਂ ਨਾਲ ਹੀ ਤੀਲਾ-ਤੀਲਾ ਇਕੱਠਾ ਕਰ ਕੇ ਆਲ੍ਹਣੇ ਬਣਾ ਲੈਂਦੇ ਹਾਂ। ਅਸੀਂ ਕਿੰਨਾ ਸੁਖ ਲੈ ਰਹੇ ਹਾਂ। ਸਾਨੂੰ ਬਾਰਸ਼ ਤੇ ਠੰਢ ਦੀ ਕੋਈ ਤਕਲੀਫ਼ ਨਹੀਂ ਹੈ। ਤੁਹਾਨੂੰ ਤੇ ਰੱਬ ਨੇ ਆਦਮੀਆਂ ਵਰਗੇ ਹੱਥ ਪੈਰ ਦਿੱਤੇ ਹਨ। ਥੋੜੀ ਮਿਹਨਤ ਕਰ ਕੇ ਤੁਸੀਂ ਵੀ ਘਰ ਬਣਾ ਲਵੋ ਤਾਂ ਮੀਂਹ ਤੇ ਠੰਢ ਤੋਂ ਦੁਖ ਨਾ ਉਠਾਓ।''

ਬਾਂਦਰ ਪਾਲੇ ਤੇ ਮੀਂਹ ਨਾਲ ਅਗੇ ਹੀ ਸੜੇ ਬਲੇ ਬੈਠੇ ਸਨ। ਇਹ ਸਿੱਖਿਆ ਸੁਣ ਕੇ ਉਨ੍ਹਾਂ ਨੂੰ ਹੋਰ ਵੀ ਗੁੱਸਾ ਚੜ੍ਹ ਗਿਆ। ਉਹ ਦਰਖ਼ਤ ਤੇ ਚੜ੍ਹ ਗਏ ਤੇ ਬਇਆਂ ਦੇ ਆਲ੍ਹਣੇ ਤੋੜ ਫੋੜ ਕੇ ਥੱਲੇ ਸੁੱਟ ਦਿੱਤੇ।

ਬਇਆਂ ਨੇ ਮੂਰਖ ਬਾਂਦਰਾਂ ਨੂੰ ਸਿੱਖਿਆ ਦੇ ਕੇ ਆਪਣੇ ਘਰ ਢੁਆ ਲਏ। ਕਿਸੇ ਸਿਆਣੇ ਨੇ ਇਹ ਵੇਖ ਕੇ ਕਿਹਾ:—

ਸੀਖ ਤਾਂਹ ਕੋ ਦੀਜੀਐ, ਜਾਂ ਕੋ ਸੀਖ ਸੁਹਾਏ।
ਸੀਖ ਨਾ ਦੀਜੇ ਬਾਂਦਰਾਂ, ਜੋ ਬਏ ਕਾ ਘਰ ਢਾਏ।

## ਅਭਿਆਸ

I. ਦੱਸੋ ਭਲਾ :—

1. ਬਇਆਂ ਨੇ ਬਾਂਦਰਾਂ ਨੂੰ ਕੀ ਸਲਾਹ ਦਿੱਤੀ?
2. ਇਸ ਕਹਾਣੀ ਤੋਂ ਕੀ ਸਿਖਿਆ ਮਿਲਦੀ ਹੈ?

II. ਖ਼ਾਲੀ ਥਾਂਵਾਂ ਭਰੋ:—

1. ਆਲ੍ਹਣਿਆਂ ਵਿੱਚ ............................... ਤੋਂ ਪੂਰਾ ਬਚਾਓ ਹੈ।
2. ਉਸ ਦਰਖ਼ਤ ਹੇਠਾਂ ਕੁਝ ............................... ਆ ਕੇ ਬੈਠ ਗਏ।
3. ਬਾਂਦਰਾਂ ਨੂੰ ਇਸ ਹਾਲਤ ਵਿੱਚ ਵੇਖ ਕੇ ਬਇਆਂ ਨੂੰ ਬੜਾ ............................... ਆਇਆ।
4. ਥੋੜੀ ਮਿਹਨਤ ਕਰ ਕੇ ਤੁਸੀਂ .................. ਬਣਾ ਲਵੋ ਤਾਂ ................ ਤੇ ...................... ਤੋਂ ਬਚ ਜਾਵੋ।

III. ਵਾਕ ਬਣਾਓ :—

ਮੂਰਖ, ਸਿੱਖਿਆ, ਠਰਨਾ, ਮੀਂਹ, ਇਕੱਠਾ ਕਰਨਾ, ਤਰਸ।

# ਭੇਡਾਂ



ਰਾਮੂ ਦੇ ਪਿਤਾ ਨੇ ਭੇਡਾਂ ਪਾਲ ਰਖੀਆਂ ਹਨ। ਉਨ੍ਹਾਂ ਦਾ ਘਰ ਪਿੰਡ ਤੋਂ ਬਾਹਰ ਹੈ। ਭੇਡਾਂ ਲਈ ਇਕ ਵੱਡਾ ਵਾੜਾ ਹੈ। ਵਾੜੇ ਦੇ ਚਾਰੇ ਪਾਸੇ ਕੰਡਿਆਂ ਦੀ ਵਾੜ ਹੈ। ਵਾੜੇ ਦੇ ਅੰਦਰ ਜੰਗਲੀ ਜਾਨਵਰ ਨਹੀਂ ਜਾ ਸਕਦੇ।

ਰਾਮੂ ਦੇ ਪਿਤਾ ਜੀ ਸਵੇਰੇ ਉਠਦੇ ਹਨ ਤੇ ਭੇਡਾਂ ਨੂੰ ਬਾਹਰ ਜੰਗਲ ਵਿੱਚ ਲੈ ਜਾਂਦੇ ਹਨ। ਰਾਮੂ ਦੇ ਪਿਤਾ ਕੋਲ ਇਕ ਛੜ ਹੈ। ਇਸ ਛੜ ਨਾਲ ਉਹ ਉੱਚੇ ਉੱਚੇ ਦਰ.ਖਤਾਂ ਤੋਂ ਪੱਤੇ ਤੇ ਟਹਿਣੀਆਂ ਤੋੜਦੇ ਹਨ।

ਭੇਡਾਂ ਸਾਰਾ ਦਿਨ ਪੱਤੇ ਤੇ ਘਾਹ ਚਰਦੀਆਂ ਹਨ। ਸ਼ਾਮ ਨੂੰ ਭੇਡਾਂ ਘਰ ਵਾਪਸ ਆ ਜਾਂਦੀਆਂ ਹਨ। ਰਾਮੂ ਦੇ ਪਿਤਾ ਭੇਡਾਂ ਦਾ ਦੁੱਧ ਚੋ ਲੈਂਦੇ ਹਨ ਤੇ ਫੇਰ ਉਨ੍ਹਾਂ ਨੂੰ ਵਾੜੇ ਵਿੱਚ ਡੱਕ ਦੇਂਦੇ ਹਨ।

ਸਰਦੀ ਮੁਕ ਜਾਣ ਤੇ ਰਾਮੂ ਦੇ ਪਿਤਾ ਦਾ ਕੰਮ ਵੱਧ ਜਾਂਦਾ ਹੈ। ਉਹ ਭੇਡਾਂ ਨੂੰ ਨਦੀ ਤੇ ਲੈ ਜਾਂਦੇ ਹਨ। ਰਾਮੂ ਵੀ ਉਨ੍ਹਾਂ ਨਾਲ ਜਾਂਦਾ ਹੈ। ਨਦੀ ਤੇ ਭੇਡਾਂ ਨੂੰ ਨੁਹਾਇਆ ਜਾਂਦਾ ਹੈ। ਉਸ ਸਮੇਂ ਬੜਾ ਤਮਾਸ਼ਾ ਹੁੰਦਾ ਹੈ। ਭੇਡਾਂ ਨਹਾਉਣਾ ਨਹੀਂ ਚਾਹੁੰਦੀਆਂ। ਉਹ ਨਦੀ ਤੋਂ ਬਾਹਰ ਭੱਜਦੀਆਂ ਹਨ ਤੇ ਮੈਂ ਮੈਂ ਦਾ ਸ਼ੋਰ ਮਚਾਂਦੀਆਂ ਹਨ।

ਨਹਾ ਕੇ ਭੇਡਾਂ ਦੀ ਉੱਨ ਦੁੱਧ ਵਰਗੀ ਚਿੱਟੀ ਹੋ ਜਾਂਦੀ ਹੈ। ਫੇਰ ਉੱਨ ਕੱਟਣ ਦਾ ਕੰਮ ਹੁੰਦਾ ਹੈ। ਰਾਮੂ ਦੇ ਪਿਤਾ ਭੇਡ ਨੂੰ ਜ਼ਮੀਨ ਤੇ ਲਿਟਾ ਦੇਂਦੇ ਹਨ। ਰਾਮੂ ਭੇਡ ਦੀਆਂ ਲੱਤਾਂ ਕਾਬੂ ਰਖਦਾ ਹੈ ਤੇ ਰਾਮੂ ਦੇ ਪਿਤਾ ਉੱਨ ਕੱਟਦੇ ਜਾਂਦੇ ਹਨ।

ਉੱਨ ਬੜੇ ਕੰਮ ਦੀ ਚੀਜ਼ ਹੈ। ਸਰਦੀਆਂ ਵਿੱਚ ਅਸੀਂ ਉੱਨ ਤੋਂ ਬਣੇ ਕਪੜੇ ਪਾਂਦੇ ਹਾਂ। ਕੋਟ, ਸਵੈਟਰ, ਜੁਰਾਬਾਂ, ਕੰਬਲ, ਸ਼ਾਲਾਂ ਤੇ ਹੋਰ ਕਈ ਚੀਜ਼ਾਂ ਉੱਨ ਤੋਂ ਬਣਾਈਆਂ ਜਾਂਦੀਆਂ ਹਨ।

## ਅਭਿਆਸ

I. ਦੱਸੋ ਭਲਾ :—

1. ਰਾਮੂ ਦੇ ਪਿਤਾ ਕੀ ਕੰਮ ਕਰਦੇ ਹਨ?
2. ਵਾੜੇ ਦੇ ਚਾਰੇ ਪਾਸੇ ਕੰਡਿਆਂ ਦੀ ਵਾੜ ਕਿਉਂ ਬਣਾਈ ਜਾਂਦੀ ਹੈ?
3. ਭੇਡਾਂ ਕੀ ਖਾਂਦੀਆਂ ਹਨ?
4. ਉੱਨ ਕਿਸ ਤਰ੍ਹਾਂ ਕੱਟੀ ਜਾਂਦੀ ਹੈਂ?
5. ਉੱਨ ਕਿਸ ਕੰਮ ਆਉਂਦੀ ਹੈ?

II. ਵਾਕ ਬਣਾਓ :—

ਵਾੜ, ਭੇਡ, ਨਦੀ, ਤਮਾਸ਼ਾ, ਉੱਨ, ਸਵੈਟਰ, ਕੰਬਲ, ਸ਼ਾਲ।

# ਘੁੱਗੀ

ਬੇਰੀ ਦੇ ਸੰਘਣੇ ਬਣ ਵਿੱਚ
ਘੁੱਗੀ ਨੇ ਘਰ ਬਣਾਇਆ।
ਇਕ ਆਲ੍ਹਣਾ ਸਜਾਇਆ
ਬੱਚਿਆਂ ਨੂੰ ਲਿਆ ਬਿਠਾਇਆ।
ਬੇਰੀ ਦੇ ਸੰਘਣੇ ..................
ਘੁੱਗੀ ਨੇ ਮਿੱਠੀ ਸੁਰ ਵਿੱਚ
ਇਕ ਰਾਗਣੀ ਅਲਾਪੀ।
ਬੱਚਿਆਂ ਨੇ ਗੀਤ ਗਾਇਆ,
ਮਾਂ ਨੂੰ ਬੜਾ ਹੀ ਭਾਇਆ।
ਬੇਰੀ ਦੇ ਸੰਘਣੇ ਬਣ ................

ਰਹਿੰਦੇ ਸੀ ਪਿਆਰ ਨਾਲ ਉਹ
ਰਲ ਮਿਲ ਕੇ ਭੈਣ ਭਾਈ।
ਮਾਂ ਦੇ ਉਹ ਲਾਡਲੇ ਸਨ,
ਕਿਉਂ ਕਰਦੇ ਫੇਰ ਲੜਾਈ।
ਉਨ੍ਹਾਂ ਨੂੰ ਘਰ ਸੀ ਪਿਆਰਾ,
ਜਿਹਨੂੰ ਪਿਆਰ ਨਾਲ ਬਣਾਇਆ।
ਘੁੱਗੀ ਨੇ ਸੀ ਸਜਾਇਆ।
ਬੇਰੀ ਦੇ ਸੰਘਣੇ ...............

# ਲੂੰਬੜ

ਲੂੰਬੜ ਬੜਾ ਸਮਝਦਾਰ ਤੇ ਚਲਾਕ ਜਾਨਵਰ ਹੈ। ਇਸ ਦੀ ਚਲਾਕੀ ਦੀਆਂ ਕਈ ਕਹਾਣੀਆਂ ਮਸ਼ਹੂਰ ਹਨ। ਜਦੋਂ ਇਸ ਦੇ ਪਿੱਛੇ ਕੁੱਤੇ ਲਗੇ ਹੋਣ ਤਾਂ ਉਨ੍ਹਾਂ ਨੂੰ ਧੋਖਾ ਦੇਣ ਲਈ ਇਹ ਕਈ ਤਰੀਕੇ ਵਰਤਦਾ ਹੈ। ਕਦੇ ਕਿਸੇ ਨਦੀ ਨੂੰ ਪਾਰ ਕਰ ਜਾਂਦਾ ਹੈ, ਕਦੇ ਭੇਡਾਂ ਜਾ ਰਹੀਆਂ ਹੋਣ ਤਾਂ ਚੁੰਗੀ ਮਾਰ ਕੇ ਭੇਡ ਦੀ ਪਿੱਠ ਤੇ ਬੈਠ ਜਾਂਦਾ ਹੈ। ਕਈ ਵਾਰੀ ਉਹ ਯਕਦਮ ਖੜਾ ਹੋ ਜਾਂਦਾ ਹੈ ਤੇ ਇਕ ਪਾਸੇ ਨੂੰ ਟਪੋਸੀ ਮਾਰ ਜਾਂਦਾ ਹੈ। ਇਸ ਤਰ੍ਹਾਂ ਕੁੱਤੇ ਜੋ ਉਸ ਦੀ ਮੁਸ਼ਕ ਤੇ ਆ ਰਹੇ ਹੁੰਦੇ ਹਨ, ਭੁਲੇਖੇ ਵਿੱਚ ਪੈ ਜਾਂਦੇ ਹਨ। ਕਦੇ ਕਦੇ ਉਹ ਮੁਰਦਾ ਬਣ ਕੇ ਲੇਟ ਜਾਂਦਾ ਹੈ। ਉਸ ਨੂੰ ਛੇੜੋ ਤਾਂ ਵੀ ਲੰਮਾ ਪਿਆ ਰਹਿੰਦਾ ਹੈ, ਪਰ ਮੌਕਾ ਮਿਲਦਿਆਂ ਹੀ ਫੇਰ ਉਠ ਕੇ ਨੱਠ ਜਾਂਦਾ ਹੈ।

ਲੂੰਬੜ ਦੀ ਸ਼ਕਲ ਕੁੱਤੇ ਨਾਲ ਮਿਲਦੀ ਹੈ ਤੇ ਆਦਤਾਂ ਵੀ ਕੁੱਤੇ ਵਰਗੀਆਂ ਹੀ ਹਨ। ਇਸ ਦੇ ਕੰਨ ਨੋਕਦਾਰ, ਮੂੰਹ ਤ੍ਰਿਖਾ ਤੇ ਪੂਛ ਗੁੱਛੇਦਾਰ ਹੁੰਦੀ ਹੈ।

ਲੂੰਬੜ ਜ਼ਮੀਨ ਵਿੱਚ ਗੁਫ਼ਾ ਅੰਦਰ ਰਹਿੰਦਾ ਹੈ। ਆਮ ਤੌਰ ਤੇ ਉਹ ਆਪ ਗੁਫ਼ਾ ਨਹੀਂ ਬਣਾਂਦਾ, ਸਗੋਂ ਖ਼ਰਗੋਸ਼ ਜਾਂ ਕਿਸੇ ਹੋਰ ਜਾਨਵਰ ਦੀ ਗੁਫ਼ਾ ਮੱਲ ਲੈਂਦਾ ਹੈ। ਰਾਤੀਂ ਬਾਹਰ ਨਿਕਲ ਕੇ ਉਹ ਚਿੜੀਆਂ, .ਖਰਗੋਸ਼, ਚੂਹੇ, ਕੁੱਕੜੀਆਂ ਤੇ ਡੱਡੂਆਂ ਦਾ ਸ਼ਿਕਾਰ ਕਰਦਾ ਹੈ। ਕਈ ਵਾਰੀ ਲੂੰਬੜ ਸ਼ਿਕਾਰ ਵੇਖ ਕੇ ਇਕ ਥਾਂ ਖੜਾ ਹੋ ਜਾਂਦਾ ਹੈ ਤੇ ਆਪਣੇ ਦੁਆਲੇ ਭੌਣ ਲਗ ਪੈਂਦਾ ਹੈ। ਇਸ ਤਰ੍ਹਾਂ ਜਾਪਦਾ ਹੈ ਕਿ ਉਹ ਆਪਣੀ ਪੂਛ ਫੜਨ ਦੀ ਕੋਸ਼ਿਸ਼ ਕਰ ਰਿਹਾ ਹੈ। ਜਦੋਂ ਉਹ ਤੇਜ਼ ਤੇਜ਼ ਦੌੜ ਰਿਹਾ ਹੁੰਦਾ ਹੈ ਤਾਂ .ਖਰਗੋਸ਼, ਜੰਗਲੀ ਕੁੱਕੜ ਤੇ ਹੋਰ ਕਈ ਜਾਨਵਰ ਉਸ ਦਾ ਤਮਾਸ਼ਾ ਵੇਖਣ ਲਈ ਇਕੱਠੇ ਹੋ ਜਾਂਦੇ ਹਨ। ਫੇਰ ਅਚਾਨਕ ਉਹ ਝਪੱਟਾ ਮਾਰ ਕੇ ਇਕ ਜਾਨਵਰ ਨੂੰ ਫੜ ਲੈਂਦਾ ਹੈ।

ਲੂੰਬੜੀ ਦੇ ਚਾਰ ਤੋਂ ਛੇ ਤੱਕ ਬੱਚੇ ਹੁੰਦੇ ਹਨ। ਉਹ ਗੁਫ਼ਾ ਵਿੱਚ ਹੀ ਰਹਿੰਦੀ ਹੈ ਤੇ ਬੱਚਿਆਂ ਦਾ ਧਿਆਨ ਰਖਦੀ ਹੈ। ਜਦੋਂ ਬੱਚੇ ਵੱਡੇ ਹੋ ਜਾਣ ਤਾਂ ਉਹ ਵੀ ਸ਼ਿਕਾਰ ਲਈ ਬਾਹਰ ਜਾਂਦੀ ਹੈ। ਕਈ ਵਾਰੀ ਲੂੰਬੜ ਸ਼ਿਕਾਰ ਕਰਨ ਲਈ ਇਕ ਦੂਜੇ ਦੀ ਮਦਦ ਵੀ ਕਰਦੇ ਹਨ।



ਇਕ ਵਾਰੀ ਇਕ ਆਦਮੀ ਨੇ ਦੋ ਲੂੰਬੜਾਂ ਨੂੰ ਸ਼ਿਕਾਰ ਖੇਡਦਿਆਂ ਵੇਖਿਆ। ਇਕ ਲੂੰਬੜ ਰਸਤੇ ਦੇ ਕੋਲ ਇਕ ਝਾੜੀ ਵਿੱਚ ਛੁਪ ਗਿਆ। ਦੂਜਾ ਲੂੰਬੜ ਜੰਗਲ ਵਿੱਚ ਚਲਾ ਗਿਆ। ਕੁਝ ਚਿਰ ਬਾਅਦ ਆਦਮੀ ਨੇ ਵੇਖਿਆ ਕਿ ਲੂੰਬੜ ਦੌੜਦਾ ਆ ਰਿਹਾ ਹੈ। ਉਸ ਦੇ ਅੱਗੇ ਅੱਗੇ ਇਕ .ਖ਼ਰਗੋਸ਼ ਦੌੜ ਰਿਹਾ ਸੀ। ਜਿਸ ਵੇਲੇ .ਖ਼ਰਗੋਸ਼ ਝਾੜੀ ਦੇ ਕੋਲ ਪਹੁੰਚਿਆ ਤਾਂ ਦੂਜੇ ਲੂੰਬੜ ਨੇ ਉਸ ਤੇ ਹਮਲਾ ਕੀਤਾ। ਪਰ .ਖ਼ਰਗੋਸ਼ ਬਚ ਕੇ ਨਿਕਲ ਗਿਆ ਤੇ ਲੂੰਬੜ ਦੇ ਹੱਥ ਨਾ ਆਇਆ।

## ਅਭਿਆਸ

I. ਦੱਸੋ ਭਲਾ :—

1. ਲੂੰਬੜ ਕਿਥੇ ਰਹਿੰਦਾ ਹੈ?
2. ਲੂੰਬੜ ਕੁੱਤਿਆਂ ਤੋਂ ਬਚਣ ਲਈ ਕੀ ਕਰਦਾ ਹੈ?

3. ਲੂੰਬੜੀ ਦੇ ਕਿੰਨੇ ਬੱਚੇ ਹੁੰਦੇ ਹਨ?
4. ਲੂੰਬੜ ਕੀ ਖਾਂਦਾ ਹੈ?
5. ਲੂੰਬੜ ਆਪਣਾ ਸ਼ਿਕਾਰ ਫੜਨ ਲਈ ਕੀ ਖ਼ਾਸ ਗਲ ਕਰਦਾ ਹੈ?

**II. ਲੂੰਬੜ ਬਾਰੇ ਪੰਜ ਵਾਕ ਲਿਖੋ।**

**III. ਖ਼ਾਲੀ ਥਾਂਵਾਂ ਭਰੋ :—**

**ਇਕ ਵਾਰੀ ...................... ਆਦਮੀ ਨੇ ਦੋ ਲੂੰਬੜਾਂ ਨੂੰ ਸ਼ਿਕਾਰ ...................... ਵੇਖਿਆ। ਇਕ ਝਾੜੀ ...................... ਛੁਪ ਗਿਆ। ...................... ਲੂੰਬੜ ਜੰਗਲ ਵਿੱਚ ਚਲਾ ......................। ...................... ਚਿਰ ਬਾਅਦ ਆਦਮੀ ਨੇ ਵੇਖਿਆ ...................... ਲੂੰਬੜ ਦੌੜਦਾ ...................... ਰਿਹਾ ਹੈ। ਉਸ ਦੇ ਅਗੇ ਅਗੇ ਇਕ ਖ਼ਰਗੋਸ਼ ...................... ਰਿਹਾ ਸੀ। ਜਿਸ ਵੇਲੇ ਖ਼ਰਗੋਸ਼ ਝਾੜੀ ਦੇ ...................... ਪਹੁੰਚਿਆ ...................... ਦੂਜੇ ਲੂੰਬੜ ਨੇ ਉਸ ਤੇ ...................... ਕੀਤਾ। ਪਰ ਉਸ ਦਾ ਨਿਸ਼ਾਨਾ ...................... ਗਿਆ ਤੇ ...................... ਖ਼ਰਗੋਸ਼ ਬਚ ਕੇ ...................... ਨਿਕਲ ਗਿਆ।**

**IV. ਕੰਠ ਕਰੋ :—**

| | | | |
|---|---|---|---|
| ਲੂੰਬੜ | ਲੂੰਬੜੀ | ਬਲਦ | ਗਾਂ |
| ਕੁੱਕੜ | ਕੁੱਕੜੀ | ਸੰਢਾ | ਮੱਝ |
| ਆਦਮੀ | ਔਰਤ | ਬੱਕਰਾ | ਬੱਕਰੀ |
| ਮੁੰਡਾ | ਕੁੜੀ | ਭੇਡੂ | ਭੇਡ |
| ਬੁੱਢਾ | ਬੁੱਢੀ | ਚੂਹਾ | ਚੂਹੀ |
| ਘੋੜਾ | ਘੋੜੀ | ਚਿੜਾ | ਚਿੜੀ |
| ਕੁੱਤਾ | ਕੁੱਤੀ | ਮੋਰ | ਮੋਰਨੀ |

# ਮੌਸਮ



ਸਰਦੀ ਦਾ ਮੌਸਮ ਕਿੰਨਾ ਚੰਗਾ ਲਗਦਾ ਹੈ।
ਮਿੱਠੀ ਮਿੱਠੀ ਧੁੱਪ ਚਮਕ ਰਹੀ ਹੁੰਦੀ ਹੈ।
ਘਾਹ ਤੇ ਤਿਤਲੀਆਂ ਉਡਦੀਆਂ ਫਿਰਦੀਆਂ ਹਨ।
ਦਿਲ ਕਰਦਾ ਹੈ ਕਿ ਸਾਰਾ ਦਿਨ ਬਾਗ਼ਾਂ ਤੇ ਖੇਤਾਂ ਵਿੱਚ ਫਿਰਦੇ ਰਹੀਏ।
ਸਰਦੀ ਮਗਰੋਂ ਬਸੰਤ ਰੁਤ ਆ ਜਾਂਦੀ ਹੈ।
ਥਾਂ ਥਾਂ ਫੁੱਲ ਖਿੜ ਜਾਂਦੇ ਹਨ।
ਭੌਰੇ ਤੇ ਸ਼ਹਿਦ ਦੀਆਂ ਮੱਖੀਆਂ ਸਾਰਾ ਦਿਨ ਫੁੱਲਾਂ ਦਾ ਰਸ ਚੂਸਦੀਆਂ ਹਨ।
ਅੰਬਾਂ ਦੇ ਬਾਗ਼ਾਂ ਵਿੱਚ ਕੋਇਲਾਂ ਦੀ ਮਿੱਠੀ ਆਵਾਜ਼ ਸੁਣਾਈ ਦੇਣ ਲਗਦੀ ਹੈ।

ਕੁਝ ਸਮਾਂ ਬੀਤਣ ਤੇ ਤੇਜ਼ ਹਵਾਵਾਂ ਚਲਣ ਲਗ ਪੈਂਦੀਆਂ ਹਨ।

ਖੇਤਾਂ ਵਿੱਚ ਅਨਾਜ ਪਕਣਾ ਸ਼ੁਰੂ ਹੋ ਜਾਂਦਾ ਹੈ।

ਹੌਲੀ ਹੌਲੀ ਧੁੱਪ ਤੇਜ਼ ਹੋਣ ਲਗਦੀ ਹੈ ਤੇ ਗਰਮੀ ਦਾ ਮੌਸਮ ਆ ਜਾਂਦਾ ਹੈ।

ਕਿਸਾਨ ਲੋਕ ਫ਼ਸਲ ਕੱਟ ਕੇ ਢੇਰ ਲਗਾ ਦੇਂਦੇ ਹਨ।

ਉਹ ਕਣਕ ਨੂੰ ਗਾਹ ਕੇ ਦਾਣੇ ਤੇ ਤੂੜੀ ਇਕੱਠੀ ਕਰਦੇ ਹਨ।

ਮਈ ਤੇ ਜੂਨ ਦੇ ਮਹੀਨਿਆਂ ਵਿੱਚ ਕੜਾਕੇ ਦੀ ਗਰਮੀ ਪੈਂਦੀ ਹੈ।

ਸਾਰਾ ਦਿਨ ਲੂ ਚਲਦੀ ਹੈ।

ਘਰੋਂ ਬਾਹਰ ਨਿਕਲਣ ਤੇ ਜੀ ਨਹੀਂ ਕਰਦਾ।

ਦੁਪਹਿਰ ਦੀ ਗਰਮੀ ਤੋਂ ਬਚਣ ਲਈ ਪਸ਼ੂ ਤੇ ਪੰਛੀ ਦਰਖ਼ਤਾਂ ਦੀ ਸੰਘਣੀ ਥਾਂ ਭਾਲਦੇ ਹਨ।

ਪਿਆਸ ਬਹੁਤ ਲਗਦੀ ਹੈ ਤੇ ਮੂੰਹ ਸੁੱਕ ਸੁੱਕ ਜਾਂਦਾ ਹੈ।



ਸਖ਼ਤ ਗਰਮੀ ਮਗਰੋਂ ਬਰਖਾ ਰੁਤ ਅਰੰਭ ਹੁੰਦੀ ਹੈ।
ਪੂਰਬ ਵੱਲੋਂ ਕਾਲੇ ਕਾਲੇ ਬੱਦਲ ਉਠਦੇ ਹਨ।
ਪਿਆਸੀ ਧਰਤੀ ਰੱਜ ਕੇ ਪਾਣੀ ਪੀਂਦੀ ਹੈ।
ਛੱਪੜ ਤੇ ਤਲਾ ਪਾਣੀ ਨਾਲ ਭਰ ਜਾਂਦੇ ਹਨ।
ਨਦੀ ਨਾਲਿਆਂ ਦਾ ਪਾਣੀ ਕੰਢਿਆਂ ਤਕ ਭਰ ਕੇ ਵਗਦਾ ਹੈ।
ਸੱਭ ਪਾਸੇ ਹਰਿਆਵਲ ਹੀ ਹਰਿਆਵਲ ਨਜ਼ਰ ਆਉਂਦੀ ਹੈ।
ਅਸਮਾਨ ਤੇ ਹਰ ਵੇਲੇ ਬੱਦਲ ਹੀ ਬੱਦਲ ਦਿਸਦੇ ਹਨ।
ਮੋਰ ਖ਼ੁਸ਼ੀ ਵਿੱਚ ਨੱਚਦੇ ਹਨ ਤੇ ਡੱਡੂ ਟਰ-ਟਰ ਦਾ ਸ਼ੋਰ ਮਚਾਂਦੇ ਹਨ।
ਅਗਸਤ ਮਹੀਨੇ ਦੇ ਅਖ਼ੀਰ ਤਕ ਬਰਸਾਤ ਦਾ ਜ਼ੋਰ ਘਟ ਜਾਂਦਾ ਹੈ।
ਗਰਮੀ ਖ਼ਤਮ ਹੋ ਜਾਂਦੀ ਹੈ ਤੇ ਫੇਰ ਹੌਲੀ ਹੌਲੀ ਸਰਦੀ ਦਾ ਮੌਸਮ ਆ ਜਾਂਦਾ ਹੈ।

## ਅਭਿਆਸ

I. ਖ਼ਾਲੀ ਥਾਂਵਾਂ ਭਰੋ। ਸ਼ਬਦ ਹੇਠਾਂ ਦਿੱਤੇ ਹਨ :—

ਉਡ, ਬੈਠਦੀ, ਚਲ, ਖਿੜ, ਬੜੀ, ਚਲਦੀ, ਬੈਠਦੀ, ਬੜੀ, ਬੱਦਲ।

1. ਸ਼ਹਿਦ ਦੀ ਮੱਖੀ ਫੁੱਲ ਤੇ ................................ ਹੈ।
2. ਭੌਰਾ ................................ ਰਿਹਾ ਹੈ।
3. ਬਸੰਤ ਦੇ ਮੌਸਮ ਵਿੱਚ ਥਾਂ-ਥਾਂ ਫੁੱਲ ................................ ਜਾਂਦੇ ਹਨ।
4. ਤੇਜ਼ ਹਵਾ ................................ ਰਹੀ ਹੈ।
5. ਤਿਤਲੀ ਘਾਹ ਤੇ ................................ ਹੈ।
6. ਗਰਮੀ ਦੇ ਮਹੀਨੇ ਵਿੱਚ ................................ ਧੁੱਪ ਪੈਂਦੀ ਹੈ।
7. ਗਰਮੀ ਵਿੱਚ ਸਾਰਾ ਦਿਨ ਲੂ ................................ ਹੈ।
8. ਜੁਲਾਈ ਦੇ ਮਹੀਨੇ ਵਿੱਚ ................................ ਬਾਰਸ਼ ਹੁੰਦੀ ਹੈ।
9. ਜੁਲਾਈ ਵਿੱਚ ਅਸਮਾਨ ਤੇ ਕਾਲੇ ਕਾਲੇ ................................ ਛਾਏ ਰਹਿੰਦੇ ਹਨ।

II. ਦੱਸੋ ਭਲਾ :—

1. ਕਿਹੜੇ ਮਹੀਨੇ ਵਿੱਚ ਬਾਰਸ਼ ਸਭ ਤੋਂ ਜ਼ਿਆਦਾ ਹੁੰਦੀ ਹੈ?
2. ਸਭ ਤੋਂ ਜ਼ਿਆਦਾ ਗਰਮੀ ਕਿਹੜੇ ਮਹੀਨੇ ਵਿੱਚ ਪੈਂਦੀ ਹੈ?

3. ਸਾਲ ਵਿੱਚ ਸਭ ਤੋਂ ਠੰਢਾ ਮਹੀਨਾ ਕਿਹੜਾ ਹੁੰਦਾ ਹੈ?
4. ਫੁੱਲ ਕਿਹੜੇ ਮਹੀਨੇ ਵਿੱਚ ਸਭ ਤੋਂ ਵੱਧ ਹੁੰਦੇ ਹਨ?
5. ਸ਼ਹਿਦ ਦੀ ਮੱਖੀ ਫੁੱਲਾਂ ਤੇ ਕਿਉਂ ਬੈਠਦੀ ਹੈ?
6. ਕਣਕ ਦੀ ਫ਼ਸਲ ਕਿਹੜੇ ਮਹੀਨੇ ਵਿੱਚ ਕੱਟੀ ਜਾਂਦੀ ਹੈ?
7. ਤੁਹਾਨੂੰ ਕਿਹੜਾ ਮੌਸਮ ਸਭ ਤੋਂ ਚੰਗਾ ਲਗਦਾ ਹੈ?
8. ਇਸ ਪਾਠ ਵਿੱਚ ਕਿਹੜੇ ਕਿਹੜੇ ਜਾਨਵਰਾਂ ਦੇ ਨਾਂ ਆਏ ਹਨ?

III. ਜਾਨਵਰਾਂ ਤੇ ਉਨ੍ਹਾਂ ਦੀਆਂ ਬੋਲੀਆਂ ਠੀਕ ਠੀਕ ਲਿਖੋ:—

| | |
|---|---|
| ਡੱਡੂ | ਚੀਂ ਚੀਂ |
| ਕੁੱਕੜੀ | ਭਿਣ ਭਿਣ |
| ਚਿੜੀ | ਭੀਂ ਭੀਂ |
| ਕਾਂ | ਕੁੜ ਕੁੜ |
| ਮੱਖੀ | ਹਿਣ ਹਿਣ |
| ਭੌਰਾ | ਟਰਟਰ |
| ਖੋਤਾ | ਮਿਆਉਂ ਮਿਆਉਂ |
| ਘੋੜਾ | ਟੈਂ ਟੈਂ |
| ਬਤੱਖ | ਮੈਂ ਮੈਂ |
| ਤੋਤਾ | ਬਾਂ ਬਾਂ |
| ਬਿੱਲੀ | ਕੈਂ ਕੈਂ |
| ਕੁੱਤਾ | ਭੌਂ ਭੌਂ |
| ਬੱਕਰੀ | ਢੀਂਚੂ ਢੀਂਚੂ |
| ਗਾਂ | ਕਾਂ ਕਾਂ |

# ਬੇਰੀ

ਅਜ ਅਸੀਂ ਇਕ ਭਾਲੀ ਬੇਰੀ,
ਮਿੱਠੇ ਬੇਰਾਂ ਵਾਲੀ ਬੇਰੀ।
ਖੇਤ ਦੇ ਕੰਢੇ ਰਾਹ ਦੇ ਉੱਤੇ,
ਖਿੜ ਖਿੜ ਪੈਂਦੀ ਚੇਤ ਦੀ ਰੁੱਤੇ।
ਬੈਠਣ ਲਈ ਉਸ ਹੇਠਾਂ ਥਾਂ ਹੈ,
ਠੰਢੀ ਠੰਢੀ ਉਸ ਦੀ ਛਾਂ ਹੈ।
ਹਰ ਇਕ ਰਾਹੀ ਆਉਂਦਾ ਜਾਂਦਾ,
ਉਸ ਹੇਠਾਂ ਆਰਾਮ ਹੈ ਪਾਂਦਾ।
ਹਰ ਇਕ ਨੂੰ ਇਹ ਪਈ ਬੁਲਾਵੇ,
ਛਾਂ ਦੇਵੇ ਤੇ ਬੇਰ ਖੁਆਵੇ।
ਡਾਢੀ ਹੈ ਉਪਕਾਰੀ ਬੇਰੀ
ਬੇਰਾਂ ਵਾਲੀ ਪਿਆਰੀ ਬੇਰੀ।
ਬੇਰ ਇਹਦੇ ਹਨ ਲਾਲ ਤੇ ਨਿੱਕੇ,
ਸ਼ਹਿਦ ਨਾਲੋਂ ਵੀ ਵੱਧ ਕੇ ਮਿੱਠੇ।
ਜੋ ਇੱਕ ਵਾਰੀ ਬੇਰ ਇਹ ਖਾਵੇ,
ਗੁਣ ਬੇਰੀ ਦੇ ਹਰਦਮ ਗਾਵੇ।

ਅਜਾਇਬ ਚਿਤ੍ਰਕਾਰ

# ਪੋਲੀਸ ਦਾ ਸਿਪਾਹੀ





ਬਜ਼ਾਰ ਵਿੱਚ ਬੜੀ ਭਾਰੀ ਭੀੜ ਹੈ। ਬਾਈਸਿਕਲ, ਟਾਂਗੇ ਤੇ ਮੋਟਰਾਂ ਇਧਰੋਂ ਉਧਰ ਤੇ ਉਧਰੋਂ ਇਧਰ ਭੱਜਦੀਆਂ ਜਾ ਰਹੀਆਂ ਹਨ। ਪੈਦਲ ਚੱਲਣ ਵਾਲਿਆਂ ਦਾ ਮੋਢੇ ਨਾਲ ਮੋਢਾ ਭਿੜ ਰਿਹਾ ਹੈ।

ਚੁਰਾਹੇ ਤੇ ਪੋਲੀਸ ਦਾ ਸਿਪਾਹੀ ਹੱਥ ਉੱਪਰ ਕਰ ਕੇ ਖੜਾ ਹੈ। ਜਿਸ ਪਾਸੇ ਉਹ ਹੱਥ ਉੱਚਾ ਕਰਦਾ ਹੈ ਉਸ ਪਾਸੇ ਦੇ ਆਉਣ ਵਾਲੇ ਰੁੱਕ ਜਾਂਦੇ ਹਨ। ਇਕ ਪਾਸੇ ਦੇ ਜਾਣ ਵਾਲੇ ਜਦੋਂ ਚੁਰਾਹੇ ਵਿੱਚੋਂ ਲੰਘ ਜਾਂਦੇ ਹਨ ਤਾਂ ਉਹ ਦੂਜੇ ਪਾਸੇ ਵਾਲਿਆਂ ਨੂੰ ਚੱਲਣ ਦਾ ਇਸ਼ਾਰਾ ਕਰਦਾ ਹੈ।

ਪੋਲੀਸ ਦਾ ਸਿਪਾਹੀ ਨਾ ਹੋਵੇ ਤਾਂ ਕਾਰਾਂ, ਟੈਕਸੀਆਂ ਤੇ ਸਕੂਟਰ ਆਪੋ ਵਿੱਚ ਟਕਰਾ ਜਾਣ। ਪੈਦਲ ਚੱਲਣ ਵਾਲਿਆਂ ਨੂੰ ਸੜਕ ਪਾਰ ਕਰਨੀ ਮੁਸ਼ਕਿਲ ਹੋ ਜਾਵੇ।

ਸਿਪਾਹੀ ਸਾਡੀ ਬੜੀ ਸੇਵਾ ਕਰਦਾ ਹੈ। ਉਹ ਸਾਰਾ ਦਿਨ ਸੜਕ 'ਤੇ ਚੱਲਣ ਵਾਲਿਆਂ ਦੀ ਮਦਦ ਕਰਦਾ ਹੈ। ਰਾਤ ਨੂੰ ਜਦ ਅਸੀਂ ਸੌਂ ਜਾਂਦੇ ਹਾਂ ਤਾਂ ਉਹ ਪਹਿਰਾ ਦੇਂਦਾ ਹੈ ਤੇ ਚੋਰਾਂ ਡਾਕੂਆਂ ਤੋਂ ਸਾਡੀ ਰਾਖੀ ਕਰਦਾ ਹੈ।

ਸਿਪਾਹੀ ਖਾਕੀ ਵਰਦੀ ਪਾਉਂਦਾ ਹੈ। ਉਹ ਹਰ ਸਮੇਂ ਇਕ ਡੰਡਾ ਤੇ ਸੀਟੀ ਆਪਣੇ ਕੋਲ ਰਖਦਾ ਹੈ। ਕੋਈ ਚੋਰ ਜਾਂ ਬਦਮਾਸ਼ ਉਸ ਨਾਲ ਝਗੜਾ ਕਰਨ ਲਗੇ ਤਾਂ ਉਹ ਆਪਣੇ ਡੰਡੇ ਦੀ ਵਰਤੋਂ ਕਰਦਾ ਹੈ। ਜੇ ਬਹੁਤ ਸਾਰੇ ਬਦਮਾਸ਼ ਉਸ ਨੂੰ ਘੇਰ ਲੈਣ ਤਾਂ ਉਹ ਸੀਟੀ ਵਜਾ ਕੇ ਆਪਣੇ ਸਾਥੀਆਂ ਨੂੰ ਖਬਰ ਦੇਂਦਾ ਹੈ। ਸੀਟੀ ਦੀ ਅਵਾਜ਼ ਸੁਣ ਕੇ ਦੂਜੇ ਸਿਪਾਹੀ ਫ਼ੌਰਨ ਉਸ ਦੀ ਮਦਦ ਲਈ ਪਹੁੰਚ ਜਾਂਦੇ ਹਨ। ਉਹ ਬਦਮਾਸ਼ਾਂ ਨੂੰ ਫੜ ਕੇ ਹੱਥਕੜੀ ਲਗਾ ਦੇਂਦੇ ਹਨ। ਫੇਰ ਬਦਮਾਸ਼ ਨੱਸ ਨਹੀਂ ਸਕਦੇ।

## ਅਭਿਆਸ

I. ਦੱਸੋ ਭਲਾ :—

1. ਸਿਪਾਹੀ ਸਾਡੀ ਕੀ ਸੇਵਾ ਕਰਦਾ ਹੈ?
2. ਸਿਪਾਹੀ ਦੀ ਵਰਦੀ ਕਿਹੋ ਜਿਹੀ ਹੁੰਦੀ ਹੈ?
3. ਸਿਪਾਹੀ ਡੰਡੇ ਤੇ ਸੀਟੀ ਤੋਂ ਕੀ ਕੰਮ ਲੈਂਦਾ ਹੈ?
4. ਸਿਪਾਹੀ ਬਦਮਾਸ਼ਾਂ ਨੂੰ ਹੱਥਕੜੀ ਕਿਉਂ ਲਗਾਉਂਦੇ ਹਨ?

II. ਸਿਪਾਹੀ ਉੱਤੇ ਪੰਜ ਵਾਕ ਲਿਖੋ।

III. ਖ਼ਾਲੀ ਥਾਂਵਾਂ ਭਰੋ :—

1. ਸਿਪਾਹੀ ਚੁਰਾਹੇ ਵਿੱਚ ................................ ਉੱਚਾ ਕਰਕੇ ਖੜਾ ਹੈ।
2. ਸਿਪਾਹੀ ਸਾਡੀ ਬੜੀ ................................ ਕਰਦਾ ਹੈ।
3. ਸਿਪਾਹੀ ................................ ਵਰਦੀ ਪਾਉਂਦਾ ਹੈ।
4. ਸਿਪਾਹੀ ਬਦਮਾਸ਼ਾਂ ਨੂੰ ................................ ਲਗਾਉਂਦਾ ਹੈ, ਜਿਸ ਕਰ ਕੇ ਉਹ ਨੱਸ ਨਹੀਂ ਸਕਦੇ।

# ਮਹਾਰਾਜਾ ਰਣਜੀਤ ਸਿੰਘ ਦਾ ਇਨਸਾਫ਼



ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਕੋਲ ਕੁਝ ਮੁਸਲਮਾਨ ਫ਼ਰਿਆਦ ਲੈ ਕੇ ਆਏ। ਉਨ੍ਹਾਂ ਕਿਹਾ, ''ਮਹਾਰਾਜ, ਸਾਡੇ ਪਿੰਡ ਦੇ ਹਿੰਦੂ ਤੇ ਸਿੱਖ ਸਾਨੂੰ ਮਸੀਤ ਵਿੱਚ ਬਾਂਗ ਨਹੀਂ ਦੇਣ ਦੇਂਦੇ। ਸਾਡੇ ਧਰਮ ਵਿੱਚ ਇਨ੍ਹਾਂ ਨੂੰ ਦਖ਼ਲ ਦੇਣ ਦਾ ਕੀ ਹੱਕ ਹੈ? ਤੁਸੀ ਇਨਸਾਫ਼ ਕਰੋ।''

ਮਹਾਰਾਜ ਨੇ ਪਿੰਡ ਦੇ ਹਿੰਦੂਆਂ ਤੇ ਸਿੱਖਾਂ ਨੂੰ ਬੁਲਾ ਕੇ ਪੁਛਿਆ, ''ਤੁਸੀਂ ਇਨ੍ਹਾਂ ਮਸੀਤ ਵਿੱਚ ਬਾਂਗ ਦੇਣ ਤੋਂ ਕਿਉਂ ਰੋਕਦੇ ਹੋ?''

ਉਨ੍ਹਾਂ ਨੇ ਕਿਹਾ, ''ਮਹਾਰਾਜ, ਜਦੋਂ ਇਨ੍ਹਾਂ ਦਾ ਰਾਜ ਸੀ ਤਾਂ ਇਹ ਸਾਨੂੰ ਮੰਦਰਾਂ, ਗੁਰਦੁਆਰਿਆਂ ਵਿੱਚ ਭਜਨ ਕੀਰਤਨ ਨਹੀਂ ਕਰਨ ਦੇਂਦੇ ਸਨ। ਇਸ ਲਈ ਸਾਨੂੰ ਇਨ੍ਹਾਂ ਨਾਲ ਨਫ਼ਰਤ ਹੈ। ਜਦੋਂ ਮੁੱਲਾਂ ਬਾਂਗ ਦੇਂਦਾ ਹੈ ਤਾਂ ਸਾਨੂੰ ਉਹ ਅਵਾਜ਼ ਚੰਗੀ ਨਹੀਂ

ਲਗਦੀ। ਸਾਨੂੰ ਆਪਣੇ ਕੰਨਾਂ ਵਿੱਚ ਉਂਗਲੀਆਂ ਦੇਣੀਆਂ ਪੈਂਦੀਆਂ ਹਨ। ਫੇਰ ਇਕ ਦੋ ਵਾਰੀ ਨਹੀਂ, ਦਿਨ ਵਿੱਚ ਪੰਜ ਵਾਰੀ ਬਾਂਗ ਦੇਂਦਾ ਹੈ। ਅਸੀਂ ਇਹ ਬਿਲਕੁਲ ਬਰਦਾਸ਼ਤ ਨਹੀਂ ਕਰ ਸਕਦੇ।"

ਕੁਝ ਸੋਚ ਕੇ ਮਹਾਰਾਜ ਨੇ ਮੁਸਲਮਾਨਾਂ ਨੂੰ ਪੁਛਿਆ, "ਬਾਂਗ ਦੇਣ ਦਾ ਕੀ ਭਾਵ ਹੈ?"

ਮੁਸਲਮਾਨਾਂ ਨੇ ਕਿਹਾ, "ਮਹਾਰਾਜ! ਬਾਂਗ ਦੇ ਕੇ ਅਸੀਂ ਆਪਣੇ ਮੁਸਲਮਾਨ ਭਰਾਵਾਂ ਨੂੰ ਨਮਾਜ਼ ਪੜ੍ਹਨ ਲਈ ਮਸੀਤ ਵਿੱਚ ਬੁਲਾਂਦੇ ਹਾਂ। ਜੇ ਉਹ ਮਸੀਤ ਨਾ ਪਹੁੰਚ ਸਕਣ ਤਾਂ ਜਿੱਥੇ ਵੀ ਹੋਣ ਨਮਾਜ਼ ਪੜ੍ਹ ਲੈਂਦੇ ਹਨ।"

ਮਹਾਰਾਜ ਨੇ ਕਿਹਾ, "ਜੇ ਇਸ ਕੰਮ ਲਈ ਕੋਈ ਹੋਰ ਸਾਧਨ ਵਰਤ ਲਿਆ ਜਾਏ ਤਾਂ ਤੁਹਾਨੂੰ ਕੋਈ ਇਤਰਾਜ਼ ਤੇ ਨਹੀਂ?" ਮੁਸਲਮਾਨਾਂ ਨੇ ਕਿਹਾ, "ਜੀ ਨਹੀਂ, ਸਾਨੂੰ ਕੋਈ ਇਤਰਾਜ਼ ਨਹੀਂ।"

ਫੇਰ ਮਹਾਰਾਜ ਨੇ ਹਿੰਦੂਆਂ ਤੇ ਸਿੱਖਾਂ ਨੂੰ ਕਿਹਾ, "ਤੁਸੀਂ ਪਿੰਡ ਦੇ ਮੁਸਲਮਾਨਾਂ ਨੂੰ ਪੰਜ ਵੇਲੇ ਨਮਾਜ਼ ਦਾ ਸੱਦਾ ਦੇਣ ਦੀ ਜ਼ਿਮੇਵਾਰੀ ਲੈ ਲਓ। ਫੇਰ ਇਹ ਮਸੀਤ ਵਿੱਚ ਬਾਂਗ ਨਹੀਂ ਦੇਣਗੇ।"

ਹਿੰਦੂ ਸਿੱਖ ਝਟ ਬੋਲ ਪਏ, "ਸਰਕਾਰ! ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਅਸੀਂ ਕਿਸ ਤਰ੍ਹਾਂ ਘਰ ਘਰ ਜਾ ਕੇ ਸਾਰਿਆਂ ਮੁਸਲਮਾਨਾਂ ਨੂੰ ਨਮਾਜ਼ ਦਾ ਸੱਦਾ ਦੇ ਸਕਦੇ ਹਾਂ।"

ਮਹਾਰਾਜ ਨੇ ਕਿਹਾ, "ਜੇ ਤੁਸੀਂ ਇਹ ਕੰਮ ਨਹੀਂ ਕਰ ਸਕਦੇ ਤਾਂ ਮੁੱਲਾਂ ਨੂੰ ਆਪਣਾ ਤਰੀਕਾ ਵਰਤਣ ਦਿਓ।"

## ਅਭਿਆਸ

**I. ਦੱਸੋ ਭਲਾ :—**

1. ਮਹਾਰਾਜਾ ਰਣਜੀਤ ਸਿੰਘ ਕੋਲ ਮੁਸਲਮਾਨਾਂ ਨੇ ਕੀ ਸ਼ਿਕਾਇਤ ਕੀਤੀ?
2. ਮੁਸਲਮਾਨ ਬਾਂਗ ਕਿਉਂ ਦੇਂਦੇ ਹਨ?
3. ਹਿੰਦੂਆਂ ਤੇ ਸਿੱਖਾਂ ਨੇ ਬਾਂਗ ਦੇਣ ਤੇ ਕੀ ਇਤਰਾਜ਼ ਕੀਤਾ?
4. ਮਹਾਰਾਜਾ ਸਾਹਿਬ ਨੇ ਹਿੰਦੂਆਂ ਤੇ ਸਿੱਖਾਂ ਨੂੰ ਕੀ ਸਲਾਹ ਦਿੱਤੀ?
5. ਮਹਾਰਾਜਾ ਸਾਹਿਬ ਨੇ ਸਾਰਿਆਂ ਨੂੰ ਕਿਸ ਤਰ੍ਹਾਂ ਖ਼ੁਸ਼ ਕਰ ਦਿੱਤਾ?

**II. ਵਾਕ ਬਣਾਓ :—**

ਫ਼ਰਿਆਦ, ਦਖ਼ਲ, ਹੱਕ, ਰੋਕਣਾ, ਨਫ਼ਰਤ, ਬਰਦਾਸ਼ਤ, ਨਮਾਜ਼, ਸਾਧਨ, ਇਤਰਾਜ਼।

**III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

# ਬਾਂਬੋ—ਕਾਂਗੋ ਦੇਸ਼ ਦਾ



ਬਾਂਬੋ ਇਕ ਹਬਸ਼ੀ ਮੁੰਡਾ ਹੈ। ਉਸ ਦਾ ਰੰਗ ਬਹੁਤ ਕਾਲਾ ਹੈ ਤੇ ਵਾਲ ਘੁੰਗਰਾਲੇ ਹਨ। ਬਾਂਬੋ ਅਫ਼ਰੀਕਾ ਦੇ ਇਕ ਦੇਸ ਕਾਂਗੋ ਵਿੱਚ ਰਹਿੰਦਾ ਹੈ। ਬਾਂਬੋ ਦੇ ਲਿਬਾਸ ਵੱਲ ਵੇਖੋ। ਉਸ ਨੇ ਸਿਰਫ਼ ਇਕ ਛੋਟੀ ਜਿਹੀ ਲੰਗੋਟੀ ਪਾਈ ਹੋਈ ਹੈ। ਬਾਕੀ ਪਿੰਡਾ ਨੰਗਾ ਹੈ। ਕਾਂਗੋ ਵਿੱਚ ਬਹੁਤ ਗਰਮੀ ਹੁੰਦੀ ਹੈ। ਇਸ ਕਰ ਕੇ ਬਹੁਤੇ ਕਪੜੇ ਪਾਉਣ ਦੀ ਲੋੜ ਨਹੀਂ।

ਕਾਂਗੋ ਦੇਸ ਵਿੱਚ ਸਾਰਾ ਸਾਲ ਗਰਮੀ ਰਹਿੰਦੀ ਹੈ ਤੇ ਬਾਰਸ਼ ਤਕਰੀਬਨ ਰੋਜ਼ ਹੀ ਹੋ ਜਾਂਦੀ ਹੈ। ਜਦ ਬੱਦਲ ਹਟਦੇ ਹਨ ਤਾਂ ਬੜੀ ਤੇਜ਼ ਧੁੱਪ ਨਿਕਲਦੀ ਹੈ।ਉੱਥੇ ਬਹੁਤ ਸੰਘਣੇ ਜੰਗਲ ਹਨ। ਦਰ.ਖਤ ਵੀ ਬਹੁਤ ਨੇੜੇ ਨੇੜੇ ਤੇ ਬਹੁਤ ਉੱਚੇ ਹਨ। ਦਰ.ਖਤਾਂ ਦੇ ਤਨਿਆਂ ਨਾਲ ਵੇਲਾਂ ਚੜ੍ਹੀਆਂ ਹੋਈਆਂ ਹਨ। ਟਹਿਣੀਆਂ ਤੇ ਪੱਤੇ ਇੰਨੇ ਸੰਘਣੇ ਹਨ ਕਿ ਉਪਰ ਇਕ

ਛੱਤ ਜਿਹੀ ਬਣ ਜਾਂਦੀ ਹੈ ਜਿਸ ਦੇ ਵਿੱਚੋਂ ਸੂਰਜ ਦੀ ਰੋਸ਼ਨੀ ਵੀ ਨਹੀਂ ਲੰਘ ਸਕਦੀ। ਜੰਗਲ ਵਿੱਚ ਹਰ ਵੇਲੇ ਚਿੱਕੜ ਤੇ ਹਨੇਰਾ ਰਹਿੰਦਾ ਹੈ।

ਕਿਧਰੇ ਕਿਧਰੇ ਜੰਗਲ ਸਾਫ਼ ਕਰ ਕੇ ਲੋਕਾਂ ਨੇ ਪਿੰਡ ਬਣਾਏ ਹੋਏ ਹਨ। ਬਾਂਬੋ ਦਾ ਘਰ ਕਾਂਗੋ ਦਰਿਆ ਦੇ ਕੰਢੇ ਇਕ ਪਿੰਡ ਵਿੱਚ ਹੈ। ਬਾਂਬੋ ਦੇ ਪਿਤਾ ਨੇ ਇਹ ਘਰ ਆਪ ਬਣਾਇਆ ਸੀ। ਉਸ ਨੇ ਜੰਗਲ ਵਿੱਚੋਂ ਲਕੜੀ ਕੱਟ ਲਿਆਂਦੀ ਤੇ ਡੰਡੇ ਗੱਡ ਕੇ ਇਕ ਢਾਂਚਾ ਖੜਾ ਕੀਤਾ। ਛੱਤ ਲਈ ਘਾਸ ਫੂਸ ਤੇ ਨਾਰੀਅਲ ਦੇ ਪੱਤਿਆਂ ਦਾ ਛੱਪਰ ਬਣਾ ਲਿਆ। ਬਾਂਬੋ ਦੇ ਘਰ ਅੰਦਰ ਕੋਈ ਫ਼ਰਨੀਚਰ ਨਹੀਂ। ਜ਼ਮੀਨ ਤੇ ਪੱਤੇ ਵਿਛਾ ਕੇ ਉੱਤੇ ਖਗਿਆਂ ਦੀਆਂ ਚਟਾਈਆਂ ਪਾਈਆਂ ਹਨ। ਕਿੱਲੀਆਂ ਤੇ ਕੁਝ ਭਾਂਡੇ ਟੰਗੇ ਹਨ, ਜਿਨ੍ਹਾਂ ਵਿੱਚ ਬਾਂਬੋ ਦੀ ਮਾਂ ਖਾਣਾ ਬਣਾਂਦੀ ਹੈ। ਖਾਣ ਦੀਆਂ ਚੀਜ਼ਾਂ ਖਗਿਆਂ ਦੀਆਂ ਟੋਕਰੀਆਂ ਵਿੱਚ ਪਾਂਦੀ ਹੈ।



ਪਿੰਡ ਦੇ ਦੁਆਲੇ ਘਣਾ ਜੰਗਲ ਹੈ। ਇਸ ਜੰਗਲ ਵਿੱਚੋਂ ਲੰਘਣਾ ਬਹੁਤ ਮੁਸ਼ਕਿਲ ਹੈ ਕਿਉਂਕਿ ਸੰਘਣੇ ਦਰਖ਼ਤਾਂ ਤੇ ਵੇਲਾਂ ਤੋਂ ਬਿਨਾਂ ਜ਼ਮੀਨ ਤੇ ਝਾੜੀਆਂ ਤੇ ਹਰੇ ਬੂਟੇ ਉੱਗੇ ਹੋਏ

ਹਨ। ਰਸਤਾ ਬਨਾਉਣ ਲਈ ਪਿੰਡ ਦੇ ਲੋਕਾਂ ਨੂੰ ਦਰ.ਖਤ ਤੇ ਝਾੜੀਆਂ ਕਟਣੀਆਂ ਪੈਂਦੀਆਂ ਹਨ।

ਬਾਂਬੋ ਕਦੀ ਵੀ ਦੂਰ ਜੰਗਲ ਵਿੱਚ ਨਹੀਂ ਜਾਂਦਾ ਕਿਉਂਕਿ ਉੱਥੇ ਹਾਥੀ, ਚੀਤੇ, ਸੂਰ ਤੇਂ ਹੋਰ ਕਈ ਜੰਗਲੀ ਜਾਨਵਰ ਰਹਿੰਦੇ ਹਨ। ਦਰਿਆ ਵਿੱਚ ਮਗਰਮੱਛ ਤੇ ਦਰਿਆਈ ਘੋੜੇ ਹੁੰਦੇ ਹਨ। ਕੋਈ ਗ਼ਲਤੀ ਨਾਲ ਦਰਿਆ ਵਿੱਚ ਡਿਗ ਪਏ ਤਾਂ ਮਗਰਮੱਛ ਝੱਟ ਉਸ ਨੂੰ ਪੈ ਜਾਂਦੇ ਹਨ।

ਬਾਂਬੋ ਦਾ ਪਿਤਾ ਪਿੰਡ ਦੇ ਦੂਜੇ ਆਦਮੀਆਂ ਨਾਲ ਸ਼ਿਕਾਰ ਕਰਨ ਜੰਗਲ ਵਿੱਚ ਜਾਂਦਾ ਹੈ। ਉਸ ਕੋਲ ਇਕ ਤੀਰ ਕਮਾਨ ਤੇ ਬਰਛਾ ਹੈ। ਕੁਝ ਆਦਮੀਆਂ ਕੋਲ ਬੰਦੂਕਾਂ ਵੀ ਹਨ। ਜੰਗਲੀ ਸੂਰ ਜਾਂ ਕੋਈ ਹੋਰ ਸ਼ਿਕਾਰ ਮਿਲ ਜਾਏ ਤਾਂ ਪਿੰਡ ਦੇ ਲੋਕ ਬਹੁਤ ਖੁਸ਼ ਹੁੰਦੇ ਹਨ।

ਕਦੇ ਕਦੇ ਬਾਂਬੋ ਆਪਣੇ ਪਿਤਾ ਨਾਲ ਬੇੜੀ ਵਿੱਚ ਬਹਿ ਕੇ ਮੱਛੀਆਂ ਫੜਨ ਲਈ ਜਾਂਦਾ ਹੈ। ਮੱਛੀਆਂ ਫੜਨ ਲਈ ਬਾਂਬੋ ਦੇ ਪਿਤਾ ਕੋਲ ਇਕ ਜਾਲ ਹੈ, ਜੋ ਉਸ ਨੇ ਆਪ ਬਣਾਇਆ ਸੀ। ਬਾਂਬੋ ਦੀ ਮਾਂ ਘਰ ਦੇ ਨਾਲ ਹੀ ਇਕ ਬਗੀਚੇ ਵਿੱਚ ਮੈਨੀਆਕ, ਕੇਲਾ, ਸ਼ਕਰਕੰਦੀ, ਆਲੂ ਤੇ ਹੋਰ ਸਬਜ਼ੀਆਂ ਉਗਾਂਦੀ ਹੈ। ਮੈਨੀਆਕ ਦੀਆਂ ਜੜ੍ਹਾਂ ਪੀਹ ਕੇ ਰੋਟੀ ਬਣਦੀ ਹੈ, ਕਿਉਂਕਿ ਬਾਂਬੋ ਦੇ ਦੇਸ ਵਿੱਚ ਕਣਕ ਨਹੀਂ ਹੁੰਦੀ।

ਬਾਂਬੋ ਦੇ ਪਿੰਡ ਦੇ ਨੇੜੇ ਹੀ ਬਹੁਤ ਸਾਰੇ ਤਾੜ ਦੇ ਦਰਖ਼ਤ ਹਨ। ਇਨ੍ਹਾਂ ਦੀ ਚੋਟੀ ਤੇ ਖਜੂਰ ਵਰਗੇ ਫਲਾਂ ਦੇ ਗੁੱਛੇ ਲਗਦੇ ਹਨ। ਇਨ੍ਹਾਂ ਵਿੱਚੋਂ ਤੇਲ ਨਿਕਲਦਾ ਹੈ ਜੋ ਬਾਂਬੋ ਦੀ ਮਾਂ ਖਾਣਾ ਪਕਾਣ ਲਈ ਘਿਓ ਦੀ ਥਾਂ ਵਰਤਦੀ ਹੈ। ਬਾਂਬੋ ਦੇ ਦੇਸ ਵਿੱਚ ਘਿਓ ਜਾਂ ਮੱਖਣ ਨਹੀਂ ਹੁੰਦਾ, ਕਿਉਂਕਿ ਉਥੇ ਕੋਈ ਮੱਝਾਂ ਗਾਂਵਾਂ ਨਹੀਂ ਹੁੰਦੀਆਂ।

## ਅਭਿਆਸ

**I. ਦੱਸੋ ਭਲਾ :—**

1. ਬਾਂਬੋ ਦੀ ਸ਼ਕਲ ਕਿਸ ਤਰ੍ਹਾਂ ਦੀ ਹੈ?
2. ਬਾਂਬੋ ਦਾ ਲਿਬਾਸ ਕੀ ਹੈ?
3. ਬਾਂਬੋ ਸਾਡੀ ਤਰ੍ਹਾਂ ਕਪੜੇ ਕਿਉਂ ਨਹੀਂ ਪਾਂਦਾ?
4. ਬਾਂਬੋ ਦੇ ਦੇਸ ਵਿੱਚ ਮੌਸਮ ਕਿਸ ਤਰ੍ਹਾਂ ਦਾ ਹੁੰਦਾ ਹੈ?
5. ਬਾਂਬੋ ਦਾ ਘਰ ਕਿਸ ਤਰ੍ਹਾਂ ਦਾ ਹੈ?

6. ਬਾਂਬੋ ਦਾ ਪਿਤਾ ਕੀ ਕੰਮ ਕਰਦਾ ਹੈ?
7. ਬਾਂਬੋ ਕੀ ਖਾਂਦਾ ਹੈ?
8. ਬਾਂਬੋ ਦੇ ਘਰ ਵਿੱਚ ਜਾਓ ਤਾਂ ਤੁਹਾਨੂੰ ਕੀ ਕੀ ਚੀਜ਼ਾਂ ਦਿਸਣਗੀਆਂ?
9. ਜੰਗਲ ਵਿੱਚ ਕਿਹੜੇ ਕਿਹੜੇ ਜਾਨਵਰ ਮਿਲਦੇ ਹਨ?

II. .ਖਾਲੀ ਥਾਂਵਾਂ ਭਰੋ :—

1. ਕਾਂਗੋ ਦੇਸ ਵਿੱਚ ................................ ਸਾਲ ਗਰਮੀ ਰਹਿੰਦੀ ਹੈ।
2. ਕਾਂਗੋ ਦੇਸ ਵਿੱਚ ਬਾਰਸ਼ ................................ ਹੁੰਦੀ ਹੈ।
3. ਕਾਂਗੋ ਦੇਸ ਵਿੱਚ ਜੰਗਲ ਬਹੁਤ ................................ ਹਨ।
4. ਜੰਗਲ ਵਿੱਚ ਹਰ ਵੇਲੇ ................................ ਤੇ ................................ ਰਹਿੰਦਾ ਹੈ।
5. ਬਾਂਬੋ ਦਾ ਘਰ ਦਰਿਆ ਦੇ ................................ ਤੇ ਹੈ।
6. ਘਰ ਦੇ ................................ ਸੰਘਣਾ ਜੰਗਲ ਹੈ।
7. ਜੰਗਲ ਵਿੱਚੋਂ ਲੰਘਣਾ ................................ ਮੁਸ਼ਕਿਲ ਹੈ।
8. ਜੰਗਲ ਵਿੱਚ ਹਾਥੀ,................................ ਤੇ ਹੋਰ ਜਾਨਵਰ ਰਹਿੰਦੇ ਹਨ।

III. **ਵਾਕ ਬਣਾਓ :—**

ਮੁਸ਼ਕਿਲ, ਤਕਰੀਬਨ, ਸਿਰਫ਼, ਬਹੁਤ, ਸੰਘਣਾ, ਹਨੇਰਾ, ਦੁਆਲੇ, ਨਾਲ, ਨੇੜੇ।

IV. **ਬਾਂਬੋ ਦੇ ਘਰ ਦਾ ਆਪਣੇ ਸ਼ਬਦਾਂ ਵਿੱਚ ਵਰਣਨ ਕਰੋ।**

V. **ਕਾਂਗੋ ਦੇਸ ਦੇ ਜੰਗਲ ਬਾਰੇ ਪੰਜ ਵਾਕ ਲਿਖੋ।**

# ਬੇਈਮਾਨ ਦੋਸਤ



ਕਿਸੇ ਸ਼ਹਿਰ ਵਿੱਚ ਦੋ ਵਪਾਰੀ ਰਹਿੰਦੇ ਸਨ। ਇਕ ਦਾ ਨਾਂ ਨੇਕੀ ਰਾਮ ਤੇ ਦੂਜੇ ਦਾ ਨਾਂ ਬਦੀ ਰਾਮ ਸੀ। ਉਹ ਦੋਵੇਂ ਧੰਨ ਖੱਟਣ ਲਈ ਪਰਦੇਸ ਚਲੇ।

ਉਹ ਥੋੜੀ ਦੂਰ ਹੀ ਗਏ ਸਨ ਕਿ ਨੇਕੀ ਰਾਮ ਨੂੰ ਇਕ ਥੈਲੀ ਮਿਲੀ, ਜਿਸ ਵਿੱਚ ਇਕ ਹਜ਼ਾਰ ਸੋਨੇ ਦੀਆਂ ਮੁਹਰਾਂ ਸਨ। ਉਸ ਨੇ ਬਦੀ ਰਾਮ ਨੂੰ ਥੈਲੀ ਵਿਖਾਈ ਤੇ ਕਿਹਾ ਕਿ ਸਾਨੂੰ ਬਹੁਤ ਪੈਸੇ ਮਿਲ ਗਏ ਹਨ, ਹੁਣ ਅਸੀਂ ਵਾਪਸ ਚਲਦੇ ਹਾਂ। ਇਨ੍ਹਾਂ ਮੁਹਰਾਂ ਨਾਲ ਅਸੀਂ ਕਈ ਸਾਲ ਬੜੇ ਸੁਖ ਨਾਲ ਰਹਿ ਸਕਦੇ ਹਾਂ। ਇਹ ਸੋਚ ਕੇ ਦੋਵੇਂ ਵਾਪਸ ਤੁਰ ਪਏ।

ਉਹ ਜਦ ਆਪਣੇ ਸ਼ਹਿਰ ਦੇ ਨੇੜੇ ਪਹੁੰਚੇ ਤਾਂ ਬਦੀ ਰਾਮ ਨੇ ਕਿਹਾ, "ਸਾਨੂੰ ਸਾਰੀਆਂ ਮੁਹਰਾਂ ਲੈ ਜਾਣ ਦੀ ਕੀ ਲੋੜ ਹੈ। ਕੋਈ ਚੋਰ ਲੁਟ ਕੇ ਲੈ ਜਾਏਗਾ। ਅਸੀਂ ਸੌ ਸੌ ਮੁਹਰਾਂ ਦੋਵੇਂ ਲੈ

ਜਾਂਦੇ ਹਾਂ, ਬਾਕੀ ਇੱਥੇ ਹੀ ਦੱਬ ਦੇਂਦੇ ਹਾਂ। ਮੁਕ ਜਾਣਗੀਆਂ ਤਾਂ ਫੇਰ ਲੈ ਜਾਵਾਂਗੇ।" ਨੇਕੀ ਰਾਮ ਨੂੰ ਇਹ ਗੱਲ ਪਸੰਦ ਆਈ। ਉਨ੍ਹਾਂ ਇਕ ਦਰ.ਖ਼ਤ ਦੇ ਨੇੜੇ ਟੋਇਆ ਪੁੱਟ ਕੇ ਅੱਠ ਸੌ ਮੁਹਰਾਂ ਦੱਬ ਦਿੱਤੀਆਂ।

ਬਦੀ ਰਾਮ ਨੇ ਆਪਣੀਆਂ ਸੌ ਮੁਹਰਾਂ ਭੈੜਿਆਂ ਕੰਮਾਂ ਵਿੱਚ ਛੇਤੀ ਹੀ ਉਡਾ ਦਿੱਤੀਆਂ। ਉਹ ਚੋਰੀ ਚੋਰੀ ਗਿਆ ਤੇ ਅੱਠ ਸੌ ਮੁਹਰਾਂ ਟੋਏ ਵਿੱਚੋਂ ਕਢ ਕੇ ਲੈ ਆਇਆ। ਅਗਲੇ ਦਿਨ ਉਹ ਨੇਕੀ ਰਾਮ ਦੇ ਘਰ ਗਿਆ ਤੇ ਕਹਿਣ ਲੱਗਾ, "ਮੇਰੀਆ ਸਾਰੀਆਂ ਮੁਹਰਾਂ .ਖ਼ਰਚ ਹੋ ਗਈਆਂ ਹਨ, ਚਲ ਇਕ ਇਕ ਸੌ ਮੁਹਰ ਹੋਰ ਕੱਢ ਕੇ ਲੈ ਆਈਏ।"

ਦੋਵੇਂ ਮਿੱਤਰ ਉਸ ਦਰ.ਖ਼ਤ ਕੋਲ ਗਏ, ਜਿੱਥੇ ਮੁਹਰਾਂ ਦੱਬੀਆਂ ਸਨ। ਦੋਹਾਂ ਨੇ ਰਲ ਕੇ ਟੋਏ ਦੀ ਮਿੱਟੀ ਕੱਢੀ, ਪਰ ਉੱਥੇ ਇਕ ਮੁਹਰ ਵੀ ਨਾ ਮਿਲੀ। ਬਦੀ ਰਾਮ ਉੱਚੀ ਉੱਚੀ ਰੌਲਾ ਪਾਣ ਲੱਗਾ, "ਨੇਕੀ ਰਾਮ, ਤੂੰ ਚੋਰ ਹੈਂ, ਤੂੰ ਸਾਰੀਆਂ ਮੁਹਰਾਂ ਪੁੱਟ ਲਈਆਂ ਹਨ, ਅੱਧੀਆਂ ਮੈਨੂੰ ਦੇ ਦੇ।" ਉਸ ਨੇ ਨੇਕੀ ਰਾਮ ਨੂੰ ਗਲੋਂ ਫੜ ਲਿਆ ਤੇ ਉਸ ਨੂੰ ਘਸੀਟਦਾ ਹੋਇਆ ਕਚਹਿਰੀ ਵਿੱਚ ਲੈ ਗਿਆ।



ਜੱਜ ਨੇ ਸਾਰੀ ਗੱਲ ਸੁਣ ਕੇ ਬਦੀ ਰਾਮ ਨੂੰ ਪੁੱਛਿਆ, "ਤੇਰਾ ਕੋਈ ਗੁਆਹ ਵੀ ਹੈ ?" ਬਦੀ ਰਾਮ ਨੇ ਕਿਹਾ, "ਸਰਕਾਰ ! ਮੇਰੀ ਗੁਆਹੀ ਉਹ ਦਰ.ਖਤ ਹੀ ਦੇਵੇਗਾ, ਜਿਸ ਦੇ ਥੱਲੇ ਅਸੀਂ ਮੁਹਰਾਂ ਦੱਬੀਆਂ ਸਨ ।"

ਅਗਲੇ ਦਿਨ ਜੱਜ ਨੇ ਦੋਹਾਂ ਨੂੰ ਦਰ.ਖਤ ਥਲੇ ਹਾਜ਼ਰ ਹੋਣ ਦਾ ਹੁਕਮ ਦਿੱਤਾ। ਬਦੀ ਰਾਮ ਨੇ ਕੀ ਕੀਤਾ ਕਿ ਆਪਣੇ ਬੁੱਢੇ ਪਿਓ ਨੂੰ ਦਰਖ਼ਤ ਦੀ ਖੋਹ ਵਿੱਚ ਛੁਪਾ ਦਿੱਤਾ ਤੇ ਉੱਤੇ ਘਾਹ ਪੱਤੇ ਪਾ ਦਿੱਤੇ।

ਇਸ ਮੁਕੱਦਮੇ ਦਾ ਫੈਸਲਾ ਸੁਣਨ ਲਈ ਸ਼ਹਿਰ ਦੇ ਹੋਰ ਲੋਕ ਵੀ ਇਕੱਠੇ ਹੋ ਗਏ। ਜੱਜ ਨੇ ਪੁਛਿਆ, "ਦਰ.ਖਤ ਤੂੰ ਦੱਸ ਕਿ ਕੀ ਮੁਹਰਾਂ ਨੇਕੀ ਰਾਮ ਨੇ ਲਈਆਂ ਹਨ ?" ਦਰ.ਖਤ ਵਿੱਚੋਂ ਅਵਾਜ਼ ਆਈ, "ਜੀ ਹਾਂ, ਮੁਹਰਾਂ ਨੇਕੀ ਰਾਮ ਨੇ ਲਈਆਂ ਹਨ।"

ਇਹ ਸੁਣ ਕੇ ਸਭ ਲੋਕ ਹੈਰਾਨ ਹੋਏ, ਪਰ ਜੱਜ ਸੋਚ ਵਿੱਚ ਪੈ ਗਿਆ। ਉਸ ਨੇ ਕਿਹਾ, "ਦਰ.ਖਤ ਦੁਆਲੇ ਪੱਤੇ, ਟਹਿਣੀਆਂ ਇਕੱਠੇ ਕਰ ਕੇ ਅੱਗ ਲਗਾ ਦਿਓ।" ਜਦ ਭਾਂਬੜ ਮਚਿਆ ਤਾਂ ਬਦੀ ਰਾਮ ਦਾ ਬੁਢਾ ਪਿਓ ਚੀਕਾਂ ਮਾਰਦਾ ਬਾਹਰ ਨਿਕਲ ਆਇਆ। ਉਸ ਦਾ ਸਾਰਾ ਪਿੰਡਾ ਅੱਗ ਨਾਲ ਝੁਲਸ ਗਿਆ ਸੀ। ਉਹ ਜੱਜ ਦੇ ਪੈਰਾਂ ਤੇ ਡਿਗ ਪਿਆ ਤੇ ਸਾਰੀ ਗੱਲ ਕਹਿ ਸੁਣਾਈ। ਜੱਜ ਨੇ ਨੇਕੀ ਰਾਮ ਨੂੰ ਅੱਠ ਸੌ ਮੁਹਰਾਂ ਦਿਵਾਂ ਦਿੱਤੀਆਂ ਤੇ ਬਦੀ ਰਾਮ ਨੂੰ ਕੈਦ ਦੀ ਸਜ਼ਾ ਦਿੱਤੀ।

## ਅਭਿਆਸ

I. ਇਨ੍ਹਾਂ ਵਾਕਾਂ ਨੂੰ ਠੀਕ ਤਰਤੀਬ ਵਿੱਚ ਲਿਖ ਕੇ ਕਹਾਣੀ ਪੂਰੀ ਕਰੋ :—

1. ਬਦੀ ਰਾਮ ਨੇ ਕਿਹਾ, "ਇਹ ਆਦਮੀ ਚੋਰ ਹੈ ਇਸ ਗੱਲ ਦੀ ਗੁਆਹੀ ਦਰਖ਼ਤ ਦੇਵੇਗਾ।"
2. ਉਨ੍ਹਾਂ ਨੂੰ ਰਸਤੇ ਵਿੱਚ ਇਕ ਹਜ਼ਾਰ ਮੁਹਰਾਂ ਲੱਭੀਆਂ।
3. ਬਦੀ ਰਾਮ ਨੇ ਆਪਣਾ ਬੁੱਢਾ ਪਿਓ ਦਰਖ਼ਤ ਵਿੱਚ ਛੁਪਾ ਦਿੱਤਾ।
4. ਬਦੀ ਰਾਮ ਨੇ ਨੇਕੀ ਰਾਮ ਤੇ ਚੋਰੀ ਦਾ ਇਲਜ਼ਾਮ ਲਾਇਆ ਤੇ ਉਸ ਨੂੰ ਕਚਹਿਰੀ ਵਿੱਚ ਲੈ ਗਿਆ।
5. ਉਨ੍ਹਾਂ ਮੁਹਰਾਂ ਇਕ ਦਰਖ਼ਤ ਥੱਲੇ ਦੱਬ ਦਿੱਤੀਆਂ ਤੇ ਘਰ ਆ ਗਏ।
6. ਜੱਜ ਨੇ ਦਰਖ਼ਤ ਦੁਆਲੇ ਘਾਹ ਰਖ ਕੇ ਅੱਗ ਲੁਆ ਦਿੱਤੀ।
7. ਦੋ ਦੋਸਤ ਧਨ ਖੱਟਣ ਲਈ ਪਰਦੇਸ ਗਏ।
8. ਰਾਤ ਨੂੰ ਬਦੀ ਰਾਮ ਸਭ ਮੁਹਰਾਂ ਕੱਢ ਲਿਆਇਆ।

II. ਵਾਕ ਬਣਾਓ :—

ਪਰਦੇਸ, ਵਾਪਸ, ਬਾਕੀ, ਫੇਰ, ਪਸੰਦ, ਪੁੱਛਿਆ, ਗੁਆਹ, ਇਕੱਠੇ।

# ਰੇਲਵੇ ਸਟੇਸ਼ਨ



ਅਸ਼ੋਕ ਤੇ ਮੀਨਾ ਬਾਗ਼ ਵਿੱਚ ਖੇਡ ਰਹੇ ਸਨ। ਉਨ੍ਹਾਂ ਦੇ ਪਿਤਾ ਜਦ ਕਾਰ ਵਿੱਚ ਉਨ੍ਹਾਂ ਦੇ ਕੋਲੋਂ ਲੰਘੇ ਤਾਂ ਉਨ੍ਹਾਂ ਕਿਹਾ, "ਬੱਚਿਓ! ਕੀ ਤੁਸੀਂ ਆਪਣੀ ਮੰਮੀ ਨੂੰ ਲੈਣ ਮੇਰੇ ਨਾਲ ਰੇਲਵੇ ਸਟੇਸ਼ਨ ਜਾਣਾ ਏ?"

"ਹਾਂ ਪਿਤਾ ਜੀ, ਅਸੀਂ ਤੁਹਾਡੇ ਨਾਲ ਰੇਲਵੇ ਸਟੇਸ਼ਨ ਜ਼ਰੂਰ ਜਾਵਾਂਗੇ," ਅਸ਼ੋਕ ਨੇ ਆਖਿਆ।

"ਹਾਂ ਪਿਤਾ ਜੀ," ਮੀਨਾ ਨੇ ਕਿਹਾ, "ਅਸੀਂ ਤੁਹਾਡੇ ਨਾਲ ਰੇਲਵੇ ਸਟੇਸ਼ਨ ਜਾਵਾਂਗੇ।"

"ਤਾਂ ਛੇਤੀ ਆ ਕੇ ਕਾਰ ਵਿੱਚ ਬੈਠੋ," ਪਿਤਾ ਜੀ ਨੇ ਕਿਹਾ "ਵਕਤ ਬਹੁਤ ਥੋੜਾ ਏ।"

ਅਸ਼ੋਕ ਤੇ ਮੀਨਾ ਕਾਰ ਵਿੱਚ ਆਪਣੇ ਪਿਤਾ ਜੀ ਨਾਲ ਅਗਲੀ ਸੀਟ ਤੇ ਬੈਠ ਗਏ। ਜਲਦੀ ਹੀ ਉਹ ਸਟੇਸ਼ਨ ਤੇ ਪਹੁੰਚ ਗਏ। ਪਿਤਾ ਜੀ ਨੇ ਟਿਕਟ ਬਾਬੂ ਤੋਂ ਤਿੰਨ ਪਲੇਟ ਫ਼ਾਰਮ ਟਿਕਟ .ਖਰੀਦੇ। ਫੇਰ ਉਹ ਅੰਦਰ ਚਲੇ ਗਏ। ਗੇਟ ਤੇ ਟਿਕਟ ਚੈਕਰ ਨੇ ਟਿਕਟ ਚੈਕ ਕੀਤੇ।

ਪਲੇਟ ਫਾਰਮ ਤੇ ਬੜੀ ਭੀੜ ਸੀ। ਲੋਕ ਬੜੀ ਕਾਹਲੀ ਕਾਹਲੀ ਪੁਲ ਤੋਂ ਉਪਰ ਥੱਲੇ ਆ ਜਾ ਰਹੇ ਸਨ।ਉੱਥੇ ਲਾਲ ਵਰਦੀਆਂ ਵਿੱਚ ਬਹੁਤ ਸਾਰੇ ਕੁਲੀ ਵੀ ਸਨ। ਕੁਝ ਕੁਲੀਆਂ ਨੇ ਸਮਾਨ ਚੁੱਕਿਆ ਹੋਇਆ ਸੀ।

"ਕੀ ਮੰਮੀ ਦੀ ਗੱਡੀ ਇਥੇ ਆਏਗੀ?" ਮੀਨਾ ਨੇ ਪੁੱਛਿਆ।

"ਨਹੀਂ," ਪਿਤਾ ਜੀ ਨੇ ਉੱਤਰ ਦਿੱਤਾ। "ਅਸੀਂ ਪੁਲ ਤੋਂ ਪਾਰ ਪਲੇਟ ਫ਼ਾਰਮ ਨੰਬਰ 3 ਤੇ ਜਾਵਾਂਗੇ। ਆਓ ਬੱਚਿਓ! ਚੱਲੀਏ, ਗੱਡੀ ਦੇ ਆਉਣ ਦਾ ਸਮਾਂ ਹੋ ਗਿਆ ਹੈ।"

"ਅਜੇ ਸਿਗਨਲ ਨਹੀਂ ਹੋਇਆ," ਅਸ਼ੋਕ ਨੇ ਕਿਹਾ, "ਕੀ ਗੱਡੀ ਲੇਟ ਏ?"

"ਸਟੇਸ਼ਨ ਮਾਸਟਰ ਤੋਂ ਪੁੱਛਦੇ ਹਾਂ," ਪਿਤਾ ਜੀ ਨੇ ਦੱਸਿਆ।

ਗੱਡੀ ਤਕਰੀਬਨ ਅਧਾ ਘੰਟਾ ਲੇਟ ਸੀ। ਉਹ ਉੱਥੇ ਬੈਂਚ ਤੇ ਬੈਠ ਗਏ। ਰੇੜ੍ਹੀ ਵਾਲਿਆਂ ਦੀ ਉੱਚੀ ਉੱਚੀ ਅਵਾਜ਼ ਆ ਰਹੀ ਸੀ। ਉਹ ਮਠਿਆਈ, ਖਾਣ ਪੀਣ ਦੀਆਂ ਚੀਜ਼ਾਂ, ਚਾਹ ਤੇ ਫਲ ਆਦਿ ਵੇਚ ਰਹੇ ਸਨ, ਕੁਝ ਦੇ ਕੋਲ ਕਿਤਾਬਾਂ ਤੇ ਅ.ਖਬਾਰ ਵੀ ਸਨ।

"ਟਨ, ਟਨ, ਟਨ, ਟਨ, ਟਨ" ਘੱਟੀ ਵੱਜੀ। "ਗੱਡੀ ਆ ਰਹੀ ਏ।" ਪਿਤਾ ਜੀ ਨੇ ਆਖਿਆ।

"ਔਹ ਗੱਡੀ ਆ ਗਈ," ਅਸ਼ੋਕ ਨੇ ਪਟੜੀ ਵੱਲ ਵਧਦਿਆਂ ਕਿਹਾ, "ਮੈਨੂੰ ਇੰਜਨ ਨਜ਼ਰ ਆ ਰਿਹਾ ਹੈ।"

"ਪਿੱਛੇ ਹੋ ਜਾ ਅਸ਼ੋਕ," ਪਿਤਾ ਜੀ ਨੇ ਕਿਹਾ, "ਪਟੜੀ ਦੇ ਨੇੜੇ ਨਾ ਜਾ।"

ਜਲਦੀ ਹੀ ਗੱਡੀ ਪਲੇਟ ਫ਼ਾਰਮ ਤੇ ਆ ਗਈ। ਪਿਤਾ ਜੀ, ਮੀਨਾ ਤੇ ਅਸ਼ੋਕ ਬੜੇ ਧਿਆਨ ਨਾਲ ਵੇਖ ਰਹੇ ਸਨ।

"ਔਹ ਮੰਮੀ ਏ।" ਮੀਨਾ ਨੇ ਜ਼ੋਰ ਨਾਲ ਕਿਹਾ, "ਉਹ ਸਾਨੂੰ ਵੇਖ ਕੇ ਹੱਥ ਹਿਲਾ ਰਹੀ ਏ।"

ਸਭ ਮੰਮੀ ਦੇ ਡੱਬੇ ਵੱਲ ਦੌੜੇ। ਉਹ ਸਭ ਮਿਲ ਕੇ ਬੜੇ ਖੁਸ਼ ਹੋਏ। ਇਕ ਕੁਲੀ ਨੇ ਸਮਾਨ ਚੁੱਕਿਆ ਤੇ ਕਾਰ ਤੇ ਬੈਠ ਕੇ ਉਹ ਘਰ ਚਲੇ ਗਏ।

## ਅਭਿਆਸ

**I. ਦੱਸੋ ਭਲਾ :—**

1. ਅਸ਼ੋਕ ਤੇ ਮੀਨਾ ਕਿਥੇ ਖੇਡ ਰਹੇ ਸਨ?
2. ਉਹ ਆਪਣੇ ਪਿਤਾ ਜੀ ਨਾਲ ਕਿੱਥੇ ਗਏ?
3. ਪਲੇਟ ਫਾਰਮ ਟਿਕਟ ਕੀ ਹੁੰਦਾ ਹੈ?
4. ਸਟੇਸ਼ਨ ਤੇ ਰੇੜ੍ਹੀ ਵਾਲੇ ਕੀ ਕੀ ਚੀਜ਼ਾਂ ਵੇਚਦੇ ਹਨ?

**II. ਵਾਕ ਬਣਾਓ :—**

ਬਾਗ਼, ਰੇਲਵੇ ਸਟੇਸ਼ਨ, ਕਾਰ,ਪਲੇਟ ਫ਼ਾਰਮ ਟਿਕਟ, ਭੀੜ, ਕੁਲੀ, ਗੱਡੀ, ਸਿਗਨਲ, ਸਟੇਸ਼ਨ ਮਾਸਟਰ, ਇੰਜਨ।

**III. ਖ਼ਾਲੀ ਥਾਂਵਾਂ ਭਰੋ :—**

1. ਅਸ਼ੋਕ ਤੇ ਮੀਨਾ .................................. ਵਿੱਚ ਬੈਠ ਗਏ।
2. ਪਿਤਾ ਜੀ ਨੇ ਟਿਕਟ ਬਾਬੂ ਤੋਂ ਤਿੰਨ .................................. ਟਿਕਟ ਖਰੀਦੇ।
3. ਪਲੇਟ ਫ਼ਾਰਮ ਤੇ ਬੜੀ .................................. ਸੀ।
4. ਗੱਡੀ ਅੱਧਾ ਘੰਟਾ .................................. ਸੀ।

**IV. ਰੇਲਵੇ ਸਟੇਸ਼ਨ ਤੇ ਪੰਜ ਵਾਕ ਲਿਖੋ।**

# ਚੰਨ



ਅੰਬਰ ਦੇ ਸਾਗਰ ਵਿੱਚ ਵੇਖੋ,
ਨੂਰੀ ਬੇੜੀ ਨਜ਼ਰੀਂ ਆਵੇ।
ਨਾ ਕੋਈ ਵਿੱਚ ਮੁਹਾਣਾ ਬੈਠਾ,
ਨਾ ਕੋਈ ਇਸ ਨੂੰ ਚੱਪੂ ਲਾਵੇ।
ਆਪੇ ਬੇੜੀ ਤਰਦੀ ਜਾਵੇ।

ਚੰਨ ਮਾਮਾ ਵਿੱਚ ਸੁੱਤਾ ਹੋਇਆ,
ਨੀਂਦਰ ਵਿੱਚ ਵਿਗੁੱਤਾ ਹੋਇਆ।
ਕਿਹੜਾ ਉਸ ਨੂੰ ਆਣ ਜਗਾਵੇ,
ਅੰਬਰ ਦੇ ਸਾਗਰ ਵਿੱਚ ਵੇਖੋ।
ਨੂਰੀ ਬੇੜੀ ਤਰਦੀ ਜਾਵੇ।

# ਘਸੀਟਾ ਮੱਲ



## ਪਹਿਲਾ ਦ੍ਰਿਸ਼

### ਘਸੀਟਾ ਮੱਲ ਦਾ ਘਰ

(ਘਸੀਟਾ ਮੱਲ ਮੰਜੀ ਤੇ ਬੈਠਾ ਹੁੱਕਾ ਪੀ ਰਿਹਾ ਹੈ।)

**ਨਿੱਕੇ ਸ਼ਾਹ :** ਰਾਮ ਰਾਮ, ਲਾਲਾ ਜੀ!

**ਘਸੀਟਾ ਮੱਲ :** ਆਓ ਸ਼ਾਹ ਜੀ! ਕੀ ਹਾਲ ਏ?

**ਨਿੱਕੇ ਸ਼ਾਹ :** ਪਰਮਾਤਮਾ ਦੀ ਮਿਹਰਬਾਨੀ ਏ, ਤੁਸੀਂ ਸੁਣਾਓ।

**ਘਸੀਟਾ ਮੱਲ :** ਪਤਾ ਲੱਗਾ ਸੀ ਕਿ ਤੁਸੀਂ ਤੀਰਥ ਯਾਤਰਾ ਤੇ ਜਾ ਰਹੇ ਹੋ। ਕ਼ਦੋਂ ਦੀ ਤਿਆਰੀ ਏ?

ਨਿੱਕੇ ਸ਼ਾਹ : ਆਹੋ ਸ਼ਾਹ ਜੀ, ਅਸੀਂ ਕੱਲ੍ਹ ਜਾਣ ਦੀ ਸਲਾਹ ਬਣਾਈ ਏ। (ਬੁੱਕਲ ਵਿੱਚੋਂ ਇਕ ਪੋਟਲੀ ਕੱਢ ਕੇ) ਇਹ ਤੁਹਾਡੀ ਭਰਜਾਈ ਦੇ ਗਹਿਣੇ ਨੇ। ਇਹ ਰੱਖ ਛਡੋ, ਵਾਪਸ ਆ ਕੇ ਲੈ ਲਵਾਂਗੇ।

ਘਸੀਟਾ ਮੱਲ : ਹਾਂ, ਹਾਂ, ਨਿੱਕੇ ਸ਼ਾਹ ਜੀ, ਤੁਹਾਡਾ ਆਪਣਾ ਘਰ ਏ। (ਗਹਿਣੇ ਖੋਲ੍ਹ ਕੇ ਵੇਖਦਾ ਹੈ।) ਕੋਈ ਫ਼ਿਕਰ ਨਾ ਕਰੋ, ਸੰਭਾਲ ਕੇ ਰਖਾਂਗਾ।

ਨਿੱਕੇ ਸ਼ਾਹ : ਹੱਛਾ, ਮੈਂ ਹੁਣ ਚਲਦਾ ਹਾਂ।

ਘਸੀਟਾ ਮੱਲ : ਇਸ ਤਰ੍ਹਾਂ ਨਹੀਂ, ਕੋਈ ਲੱਸੀ ਪਾਣੀ ਤੇ ਪੀਓ।

ਨਿੱਕੇ ਸ਼ਾਹ : ਨਹੀਂ ਲਾਲਾ ਜੀ, ਮੈਂ ਅਜੇ ਜਾ ਕੇ ਬੜੇ ਕੰਮ ਕਰਨੇ ਨੇ। ਫੇਰ ਵਾਪਸ ਆ ਕੇ ਮਿਲਾਂਗੇ।

ਘਸੀਟਾ ਮੱਲ : ਵਾਪਸ ਕਦ ਤਕ ਆਉਣ ਦਾ ਖ਼ਿਆਲ ਹੈ?

ਨਿੱਕੇ ਸ਼ਾਹ : ਇਹ ਹੀ, ਕੋਈ ਮਹੀਨਾ ਕੁ ਲੱਗ ਜਾਏਗਾ। ਹੱਛਾ, ਆਗਿਆ ਦਿਓ, ਰਾਮ ਰਾਮ।

(ਜਾਂਦਾ ਹੈ।)

## ਦੂਸਰਾ ਦ੍ਰਿਸ਼

## ਘਸੀਟਾ ਮੱਲ ਦਾ ਘਰ

(ਇਕ ਨੌਕਰ ਕਮਰਾ ਝਾੜ ਪੂੰਝ ਰਿਹਾ ਹੈ। ਦਰਵਾਜ਼ੇ ਤੇ ਦਸਤਕ ਹੁੰਦੀ ਹੈ। ਨੌਕਰ ਦਰਵਾਜ਼ਾ ਖੋਲ੍ਹਦਾ ਹੈ। ਨਿੱਕੇ ਸ਼ਾਹ ਦਾਖ਼ਲ ਹੁੰਦਾ ਹੈ।)

ਨਿੱਕੇ ਸ਼ਾਹ : ਸੰਤੂ, ਲਾਲਾ ਜੀ ਘਰ ਨੇ?

ਨੌਕਰ : ਸ਼ਾਹ ਜੀ, ਤੁਸੀਂ ਬੈਠੋ, ਮੈਂ ਹੁਣੇ ਲਾਲਾ ਜੀ ਨੂੰ ਬੁਲਾ ਲਿਆਉਂਦਾ ਹਾਂ। ਉਹ ਨਾਲ ਦੇ ਘਰ ਹੀ ਬੈਠੇ ਨੇ।

(ਨਿੱਕੇ ਸ਼ਾਹ ਇਕ ਪੀੜ੍ਹੀ ਤੇ ਬੈਠ ਜਾਂਦਾ ਹੈ। ਨੌਕਰ ਚਲਾ ਜਾਂਦਾ ਹੈ। ਥੋੜ੍ਹੀ ਦੇਰ ਬਾਅਦ ਘਸੀਟਾ ਮੱਲ ਅੰਦਰ ਆਉਂਦਾ ਹੈ।)

ਘਸੀਟਾ ਮੱਲ : ਆਓ, ਨਿੱਕੇ ਸ਼ਾਹ ਜੀ, ਕਦੋਂ ਆਏ ਤੀਰਥ ਯਾਤਰਾ ਕਰ ਕੇ?

ਨਿੱਕੇ ਸ਼ਾਹ : ਅਸੀਂ ਕੱਲ੍ਹ ਹੀ ਆਏ ਹਾਂ।

ਘਸੀਟਾ ਮੱਲ : ਹੋਰ ਸਭ ਸੁਖ ਏ ਨਾ।



ਨਿੱਕੇ ਸ਼ਾਹ : ਪਰਮਾਤਮਾ ਦਾ ਸ਼ੁਕਰ ਏ। ਸ਼ਾਹ ਜੀ ਮੈਂ ਤਹਾਨੂੰ ਗਹਿਣਿਆਂ ਦੀ ਪੋਟਲੀ ਦੇ ਗਿਆ ਸਾਂ। ਉਹ ਮੈਨੂੰ ਦੇ ਦਿਓ।

ਘਸੀਟਾ ਮੱਲ : ਹਾਂ,ਹਾਂ, ਤੁਹਾਡੀ ਗਹਿਣਿਆਂ ਦੀ ਪੋਟਲੀ ਮੈਨੂੰ ਯਾਦ ਏ। ਹੁਣੇ ਲਿਆਉਂਦਾ ਹਾਂ। (ਅੰਦਰ ਜਾਂਦਾ ਹੈ। ਥੋੜੇ ਚਿਰ ਬਾਅਦ ਵਾਪਸ ਆਉਂਦਾ ਹੈ। ਭੈੜਾ ਜਿਹਾ ਮੂੰਹ ਬਣਾ ਕੇ) ਨਿੱਕੇ ਸ਼ਾਹ ਜੀ, ਬੜੀ ਮਾੜੀ ਗੱਲ ਹੋਈ। ਮੈਂ ਗਹਿਣਿਆਂ ਦੀ ਪੋਟਲੀ ਆਲੇ ਵਿੱਚ ਰੱਖੀ ਸੀ, ਪਰ ਉਥੇ ਤਾਂ ਸਿਰਫ਼ ਕਪੜੇ ਦੀਆਂ ਕੁਤਰਾਂ ਹੀ ਰਹਿ ਗਈਆਂ ਨੇ। ਗਹਿਣੇ ਸਭ ਚੂਹੇ ਖਾ ਗਏ ਨੇ।

ਨਿੱਕੇ ਸ਼ਾਹ : (ਹੈਰਾਨ ਹੋ ਕੇ ਕੁਝ ਚਿਰ ਚੁਪ ਰਹਿੰਦਾ ਹੈ। ਫੇਰ ਕੁਝ ਸੋਚ ਕੇ ਮੁਸਕਰਾਂਦਾ ਹੈ।) ਤੁਸੀਂ ਠੀਕ ਹੀ ਕਹਿੰਦੇ ਹੋ, ਲਾਲਾ ਜੀ! ਸੋਨਾ ਬੜਾ ਮਿੱਠਾ ਹੁੰਦਾ ਏ ਤੇ ਨਾਲੇ ਸੋਨਾ ਬੜੀ ਤਾਕਤ ਵਾਲੀ ਚੀਜ਼ ਏ। ਸੋਨੇ ਦਾ ਕੁਸ਼ਤਾ ਖਾ ਕੇ ਮੁਰਦੇ ਵਿੱਚ ਵੀ ਜਾਨ ਪੈ ਜਾਂਦੀ ਏ। ਚੂਹੇ ਜ਼ਰੂਰ ਗਹਿਣੇ ਖਾ ਗਏ ਹੋਣਗੇ। ਹੱਛਾ ਮੈਂ ਚਲਦਾ ਹਾਂ।

ਘਸੀਟਾ ਮੱਲ : (ਖ਼ੁਸ਼ ਹੋ ਕੇ) ਨਹੀਂ ਸ਼ਾਹ ਜੀ, ਮੈਂ ਇੰਜ ਨਹੀਂ ਜਾਣ ਦੇਣਾ। ਅਜ ਮੈਂ ਤੁਹਾਨੂੰ ਰੋਟੀ ਖੁਆ ਕੇ ਹੀ ਜਾਣ ਦਿਆਂਗਾ।

ਨਿੱਕੇ ਸ਼ਾਹ : ਤੁਸੀਂ ਰੋਟੀ ਦੀ ਤਕਲੀਫ਼ ਕਿਉਂ ਕਰਦੇ ਹੋ, ਮੈਂ ਤੇ ਅਜੇ ਇਸ਼ਨਾਨ ਵੀ ਨਹੀਂ ਕੀਤਾ।

ਘਸੀਟਾ ਮੱਲ : ਨਹੀਂ, ਅਜ ਤੁਸੀਂ ਛਾਹ ਵੇਲਾ ਇਥੇ ਹੀ ਖਾਓ। ਇਸ਼ਨਾਨ ਨਹੀਂ ਕੀਤਾ ਤੇ ਕੀ ਹੋਇਆ। ਇਹ ਨਾਲ ਹੀ ਖੂਹ ਪਿਆ ਵਗਦਾ ਏ, ਉਥੇ ਜਾ ਕੇ ਕਰ ਆਓ। ਮੈਂ ਆਪਣਾ ਮੁੰਡਾ ਤੁਹਾਡੇ ਨਾਲ ਭੇਜਦਾ ਹਾਂ। ਓਏ ਰੁਲਦੂ! (ਰੁਲਦੂ ਬਾਹਰ ਆਉਂਦਾ ਹੈ।) ਜਾ ਕਾਕਾ, ਚਾਚੇ ਨਾਲ ਖੂਹ ਤੇ ਜਾ ਤੇ ਇਨਾਂ ਨੂੰ ਇਸ਼ਨਾਨ ਕਰਾ ਲਿਆ।

ਰੁਲਦੂ : ਹੱਛਾ, ਲਾਲਾ ਜੀ।

(ਦੋਵੇਂ ਬਾਹਰ ਜਾਂਦੇ ਨੇ।)

## ਤੀਸਰਾ ਦ੍ਰਿਸ਼

### ਘਸੀਟਾ ਮੱਲ ਦਾ ਘਰ

(ਨਿੱਕੇ ਸ਼ਾਹ ਦਾਖਲ ਹੁੰਦਾ ਹੈ।)

ਘਸੀਟਾ ਮੱਲ : ਆ ਗਏ ਸ਼ਾਹ ਜੀ! ਬੜਾ ਚਿਰ ਲਾਇਆ ਜੇ। ਤੁਹਾਡੀ ਭਰਜਾਈ ਨੇ ਪਰੌਂਠੇ ਪਕਾ ਕੇ ਰਖੇ ਹੋਏ ਨੇ। ਨਾਲ ਮੱਖਣ ਤੇ ਲੱਸੀ ਤਿਆਰ ਏ। ਰੁਲਦੂ ਕਿੱਥੇ ਹੈ? ਉਹ ਨਹੀਂ ਆਇਆ।

ਨਿੱਕੇ ਸ਼ਾਹ : ਦੇਰ ਇਸੇ ਲਈ ਲਗ ਗਈ ਕਿ ਜਦੋਂ ਮੈਂ ਨਹਾ ਰਿਹਾ ਸਾਂ ਤਾਂ ਰੁਲਦੂ ਕੰਢੇ ਤੇ ਖੜਾ ਸੀ। ਉਤੋਂ ਇਕ ਇੱਲ੍ਹ ਜੋ ਪਈ ਤਾਂ ਰੁਲਦੂ ਨੂੰ ਚੁੱਕ ਕੇ ਲੈ ਗਈ। ਮੈਂ ਬੜਾ ਰੌਲਾ ਪਾਇਆ। ਇੱਲ੍ਹ ਦੇ ਮਗਰ ਦੂਰ ਤਕ ਨੱਠਦਾ ਗਿਆ, ਪਰ ਉਹ ਰੁਲਦੂ ਨੂੰ ਲੈ ਕੇ ਦੂਰ ਚਲੀ ਗਈ।

ਘਸੀਟਾ ਮੱਲ : ਮੁੰਡੇ ਨੂੰ ਇੱਲ੍ਹ ਚੁੱਕ ਕੇ ਲੈ ਗਈ! ਇਹ ਕਿਸ ਤਰ੍ਹਾਂ ਹੋ ਸਕਦਾ ਹੈ? (ਨਿੱਕੇ ਸ਼ਾਹ ਨੂੰ ਗਲੋਂ ਫੜ ਕੇ ਘਸੀਟਦਾ ਹੋਇਆ ਬਾਹਰ ਗਲੀ ਵਿੱਚ ਲੈ ਜਾਂਦਾ ਹੈ।) ਓਏ ਲੋਕੋ, ਮੈਂ ਲੁੱਟਿਆ ਗਿਆ। ਵੇਖੋ ਇਹ ਚੋਰ ਮੇਰੇ ਮੁੰਡੇ ਨੂੰ ਖੂਹ ਵਿੱਚ ਧੱਕਾ ਦੇ ਕੇ ਡੋਬ ਆਇਆ ਹੈ।

(ਗੁਆਂਢੀ ਭੱਜੇ ਆਉਂਦੇ ਹਨ।)

ਇਕ ਗੁਆਂਢੀ : ਕੀ ਗੱਲ ਹੈ ਘਸੀਟੇ ਸ਼ਾਹ?



ਘਸੀਟਾ ਮੱਲ : ਵੇਖੋ ਪੰਚੋ ! ਤੁਸੀਂ ਨਿਆਂ ਕਰੋ। ਨਿੱਕੇ ਸ਼ਾਹ ਮੇਰੇ ਮੁੰਡੇ ਨੂੰ ਨਾਲ ਲੈ ਕੇ ਖੂਹ ਤੇ ਗਿਆ ਤੇ ਉਸ ਨੂੰ ਧੱਕਾ ਦੇ ਕੇ ਡੋਬ ਦਿੱਤਾ। ਮੈਨੂੰ ਕਹਿੰਦਾ ਹੈ ਕਿ ਮੁੰਡੇ ਨੂੰ ਇੱਲ੍ਹ ਚੁੱਕ ਕੇ ਲੈ ਗਈ ਏ। ਦੱਸੋ ਏਡੇ ਵੱਡੇ ਮੁੰਡੇ ਨੂੰ ਕਦੀ ਇੱਲ੍ਹ ਲੈ ਜਾ ਸਕਦੀ ਹੈ ?

ਗੁਆਂਢੀ : ਨਹੀਂ, ਇਹ ਤਾਂ ਨਹੀਂ ਹੋ ਸਕਦਾ। ਇੱਲ੍ਹ ਮੁੰਡੇ ਨੂੰ ਕਿਸ ਤਰ੍ਹਾਂ ਲੈ ਜਾ ਸਕਦੀ ਹੈ !

ਨਿੱਕੇ ਸ਼ਾਹ : ਪੰਚੋ, ਤੁਸੀਂ ਦੱਸੋ ਕਿ ਚੂਹੇ ਸੋਨਾ ਖਾ ਸਕਦੇ ਨੇ ? ਘਸੀਟੇ ਸ਼ਾਹ ਕੋਲ ਮੈਂ ਆਪਣੇ ਗਹਿਣੇ ਰਖ ਗਿਆ ਸਾਂ। ਇਹ ਕਹਿੰਦਾ ਹੈ ਕਿ ਗਹਿਣੇ ਚੂਹੇ ਖਾ ਗਏ ਨੇ। ਜੇ ਗਹਿਣੇ ਚੂਹੇ ਖਾ ਸਕਦੇ ਨੇ ਤਾਂ ਇਕ ਇੱਲ੍ਹ ਮੁੰਡੇ ਨੂੰ ਕਿਉਂ ਨਹੀਂ ਲੈ ਜਾ ਸਕਦੀ ?

ਗੁਆਂਢੀ : ਹੱਛਾ, ਇਹ ਗੱਲ ਏ। ਘਸੀਟੇ ਸ਼ਾਹ, ਤੂੰ ਨਿੱਕੇ ਸ਼ਾਹ ਦੇ ਗਹਿਣੇ ਦੇ ਦੇ।

ਘਸੀਟਾ ਮੱਲ : (ਹੱਥ ਜੋੜ ਕੇ ਰੋਂਦਾ ਹੋਇਆ) **ਪੰਚੋ ! ਮੈਂ ਗਹਿਣੇ ਹੁਣੇ ਦੇਂਦਾ ਹਾਂ, ਪਰ ਮੇਰਾ ਮੁੰਡਾ ਵਾਪਸ ਦਿਵਾ ਦਿਓ।**

ਨਿੱਕੇ ਸ਼ਾਹ : **ਤੂੰ ਮੇਰੇ ਗਹਿਣੇ ਦੇ ਦੇ ਤੇ ਆਪਣਾ ਮੁੰਡਾ ਲੈ ਲੈ। ਤੇਰਾ ਮੁੰਡਾ ਮੇਰੇ ਘਰ ਹੀ ਬੈਠਾ ਹੈ। ਚਲ ਕੇ ਲੈ ਲੈ।**

## ਅਭਿਆਸ

I. **ਦੱਸੋ ਭਲਾ :—**

1. ਨਿੱਕੇ ਸ਼ਾਹ ਨੇ ਆਪਣੇ ਮਿੱਤਰ ਕੋਲ ਕੀ ਅਮਾਨਤ ਰੱਖੀ?
2. ਜਦ ਨਿੱਕੇ ਸ਼ਾਹ ਨੇ ਆਪਣੇ ਗਹਿਣੇ ਵਾਪਸ ਮੰਗੇ ਤਾਂ ਘਸੀਟਾ ਮਲ ਨੇ ਕੀ ਕਿਹਾ?
3. ਨਿੱਕੇ ਸ਼ਾਹ ਨੇ ਆਪਣੇ ਗਹਿਣੇ ਕਿਸ ਤਰ੍ਹਾਂ ਵਾਪਸ ਲਏ?

II. **ਇਸ ਡਰਾਮੇ ਦੀ ਕਹਾਣੀ ਆਪਣੇ ਸ਼ਬਦਾਂ ਵਿੱਚ ਸੁਣਾਓ।**

III. **ਇਸ ਡਰਾਮੇ ਨੂੰ ਜਮਾਤ ਵਿੱਚ ਖੇਡੋ।**

# ਸੁਦਾਮਾ

ਬਚਪਨ ਵਿੱਚ ਸ੍ਰੀ ਕ੍ਰਿਸ਼ਨ ਜੀ ਇਕ ਆਸ਼ਰਮ ਵਿੱਚ ਪੜ੍ਹਦੇ ਸਨ। ਉਨ੍ਹਾਂ ਦੇ ਨਾਲ ਇਕ ਹੋਰ ਬਾਲਕ ਵੀ ਸੀ, ਉਸ ਦਾ ਨਾਮ ਸੁਦਾਮਾ ਸੀ। ਕ੍ਰਿਸ਼ਨ ਜੀ ਤੇ ਸੁਦਾਮੇ ਦਾ ਆਪਸ ਵਿੱਚ ਬੜਾ ਪ੍ਰੇਮ ਸੀ।

ਪੜ੍ਹਨ ਲਿਖਣ ਦੀ ਉਮਰ ਖ਼ਤਮ ਹੋਈ, ਦੋਵੇਂ ਵਿਦਿਆਰਥੀ ਗੁਰੂ ਜੀ ਕੋਲੋਂ ਆਸ਼ੀਰਵਾਦ ਲੈ ਕੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ। ਸਮਾਂ ਪਾ ਕੇ ਕ੍ਰਿਸ਼ਨ ਜੀ ਦੁਆਰਕਾ ਦੇ ਰਾਜਾ ਬਣ ਗਏ ਅਤੇ ਮਹੱਲਾਂ ਵਿੱਚ ਰਹਿਣ ਲੱਗੇ। ਵਿਚਾਰਾ ਸੁਦਾਮਾ ਇਕ ਗ਼ਰੀਬ ਬ੍ਰਾਹਮਣ ਦਾ ਲੜਕਾ ਸੀ। ਉਸ ਦਾ ਵਿਆਹ ਹੋ ਗਿਆ। ਬੱਚੇ ਵੀ ਹੋ ਗਏ ਪਰ ਘਰ ਵਿੱਚ ਗਰੀਬੀ ਇੰਨੀ ਸੀ ਕਿ ਕਈ ਵਾਰੀ ਤਾਂ ਖਾਣ ਵਾਸਤੇ ਵੀ ਕੁਝ ਨਹੀਂ ਸੀ ਹੁੰਦਾ।

ਇਕ ਦਿਨ ਸੁਦਾਮੇ ਦੀ ਵਹੁਟੀ ਨੇ ਬੜੀ ਦੁਖੀ ਹੋ ਕੇ ਕਿਹਾ, "ਪਤੀ ਜੀ! ਤੁਸੀਂ ਹਰ ਵਕਤ ਪੜ੍ਹਨ ਲਿਖਣ ਵਿੱਚ ਹੀ ਲੱਗੇ ਰਹਿੰਦੇ ਹੋ ਅਤੇ ਸਾਡਾ ਇਹ ਹਾਲ ਹੈ ਕਿ ਬੱਚੇ ਸੁੱਕੀ ਰੋਟੀ ਨੂੰ ਵੀ ਤਰਸ ਜਾਂਦੇ ਹਨ। ਜੇ ਤੁਸੀਂ ਕਮਾ ਕੇ ਨਹੀਂ ਲਿਆਉਗੇ ਤਾਂ ਕੀ ਬਣੇਗਾ?" ਇਹ ਕਹਿੰਦੇ ਕਹਿੰਦੇ ਉਸ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ।

ਸੁਦਾਮੇ ਨੇ ਨਿਰਾਸਤਾ ਭਰੀਆਂ ਅੱਖਾਂ ਨਾਲ ਆਪਣੀ ਵਹੁਟੀ ਵਲ ਤਕਦੇ ਹੋਏ ਕਿਹਾ, "ਪਿਆਰੀ, ਪਰਮਾਤਮਾ ਨੇ ਜਦ ਸਾਨੂੰ ਗ਼ਰੀਬ ਬਣਾ ਦਿੱਤਾ ਹੈ ਤਾਂ ਮੇਰੇ ਕੀ ਵੱਸ। ਮੈਂ ਕੀ ਕਰ ਸਕਦਾ ਹਾਂ।"

"ਤੁਸੀਂ ਕਿਉਂ ਨਹੀਂ ਕਰ ਸਕਦੇ?" ਉਸ ਦੀ ਵਹੁਟੀ ਨੇ ਅੱਥਰੂ ਪੂੰਝ ਕੇ ਕਿਹਾ, "ਤੁਸੀਂ ਕਈ ਵਾਰੀ ਕਿਹਾ ਹੈ ਕਿ ਸ੍ਰੀ ਕ੍ਰਿਸ਼ਨ ਜੀ ਤੇ ਤੁਸੀਂ ਇਕੱਠੇ ਪੜ੍ਹਦੇ ਰਹੇ ਹੋ। ਉਹ ਇਸ ਵੇਲੇ ਦੁਆਰਕਾ ਦੇ ਰਾਜਾ ਹਨ। ਤੁਸੀਂ ਉਨ੍ਹਾਂ ਪਾਸ ਕਿਉਂ ਨਹੀਂ ਜਾਂਦੇ?"

ਇਹ ਸੁਣ ਕੇ ਸੁਦਾਮਾ ਬੋਲਿਆ, "ਪਿਆਰੀ, ਧਨ ਪਾ ਕੇ ਅੱਖਾਂ ਬਦਲ ਜਾਂਦੀਆਂ ਹਨ। ਕ੍ਰਿਸ਼ਨ ਜੀ ਹੁਣ ਬਹੁਤ ਵੱਡੇ ਆਦਮੀ ਹਨ, ਉਨ੍ਹਾਂ ਮੈਨੂੰ ਕਦੋਂ ਪਹਿਚਾਨਣਾ ਹੈ?"

"ਤੁਸੀਂ ਇਕ ਵਾਰੀ ਜਾ ਕੇ ਵੇਖੋ ਤਾਂ ਸਹੀ," ਉਸ ਦੀ ਵਹੁਟੀ ਨੇ ਕਿਹਾ, "ਘਰ ਬੈਠੇ ਹੀ ਕਿਉਂ ਇਸ ਤਰ੍ਹਾਂ ਸੋਚ ਰਹੇ ਹੋ?"



ਸੁਦਾਮਾ ਕ੍ਰਿਸ਼ਨ ਜੀ ਦੇ ਕੋਲ ਜਾਣ ਲਈ ਤਿਆਰ ਹੋ ਗਿਆ। ਮਿੱਤਰ ਦੀ ਭੇਟਾ ਵਾਸਤੇ ਉਸ ਨੇ ਮੁੱਠੀ ਭਰ ਚੌਲ ਪੱਲੇ ਬੰਨ੍ਹ ਲਏ ਅਤੇ ਘਰੋਂ ਚਲ ਪਿਆ।

ਕਈਆਂ ਦਿਨਾਂ ਦੇ ਸਫ਼ਰ ਮਗਰੋਂ ਸੁਦਾਮਾ ਦੁਆਰਕਾ ਪਹੁੰਚਿਆ। ਉਸ ਦੇ ਪਾਟੇ ਪੁਰਾਣੇ ਕਪੜੇ ਰਸਤੇ ਦੀ ਧੂੜ ਨਾਲ ਮੈਲੇ ਹੋ ਚੁਕੇ ਸਨ। ਉਹ ਇਕ ਮੰਗਤਾ ਨਜ਼ਰ ਆਉਂਦਾ ਸੀ। ਜਦ ਉਹ ਮਹੱਲਾਂ ਦੇ ਕੋਲ ਪਹੁੰਚਿਆ ਤਾਂ ਦੁਆਰਪਾਲ ਨੇ ਉਸ ਨੂੰ ਰੋਕ ਕੇ ਪੁਛਿਆ, "ਤੂੰ ਕੌਣ ਹੈਂ ਤੇ ਕੀ ਚਾਹੁੰਦਾ ਹੈਂ?"

"ਜੀ ਮੈਂ ਕ੍ਰਿਸ਼ਨ ਜੀ ਨੂੰ ਮਿਲਣਾ ਹੈ।" ਸੁਦਾਮੇ ਨੇ ਉਤਰ ਦਿੱਤਾ।

ਇਹ ਸੁਣ ਕੇ ਦੁਆਰਪਾਲ ਹੱਸਿਆ ਤੇ ਕਹਿਣ ਲੱਗਾ, "ਓਏ ਕ੍ਰਿਸ਼ਨ ਜੀ ਰਾਜਾ ਤੇ ਤੂੰ ਇਕ ਮੰਗਤਾ, ਤੇਰਾ ਉਨ੍ਹਾਂ ਨਾਲ ਕੀ ਕੰਮ!"

"ਜੋ ਤੁਸੀਂ ਕਹਿੰਦੇ ਹੋ ਠੀਕ ਹੈ ਪਰ ਤੁਸੀਂ ਉਨ੍ਹਾਂ ਨੂੰ ਦੱਸ ਦਿਓ ਕਿ ਤੁਹਾਨੂੰ ਸੁਦਾਮਾ ਮਿਲਣ ਆਇਆ ਹੈ ਤੇ ਬਾਹਰ ਖੜਾ ਹੈ।"

ਜਦੋਂ ਸ੍ਰੀ ਕ੍ਰਿਸ਼ਨ ਜੀ ਨੂੰ ਇਹ ਸੁਨੇਹਾ ਮਿਲਿਆ ਤਾਂ ਉਹ ਝੱਟ ਨੰਗੇ ਪੈਰੀਂ ਹੀ ਉਠ ਦੌੜੇ। ਉਨ੍ਹਾਂ ਸੁਦਾਮੇ ਨੂੰ ਗਲੇ ਨਾਲ ਲਗਾ ਲਿਆ ਅਤੇ ਫੇਰ ਆਪਣੇ ਨਾਲ ਅੰਦਰ ਲੈ ਗਏ। ਉਨ੍ਹਾਂ ਨੇ ਸੁਦਾਮੇ ਨੂੰ ਸਿੰਘਾਸਣ ਤੇ ਬਿਠਾਇਆ ਤੇ ਆਪਣੇ ਹੱਥਾਂ ਨਾਲ ਉਸ ਦੇ ਪੈਰ ਧੋਤੇ। ਫ਼ੇਰ ਉਸ ਦੇ ਪਾਸ ਬੈਠ ਕੇ ਉਸ ਦੇ ਘਰ ਦਾ ਹਾਲ ਪੁੱਛਣ ਲੱਗੇ।

ਸੁਦਾਮਾ ਆਪਣੀ ਚੌਲਾਂ ਦੀ ਪੋਟਲੀ ਲੁਕਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਕ੍ਰਿਸ਼ਨ ਜੀ ਨੇ ਵੇਖ ਲਿਆ ਅਤੇ ਬੋਲੇ, "ਸੁਦਾਮਿਆ, ਮੇਰੀ ਭਾਬੀ ਦੀ ਦਿੱਤੀ ਹੋਈ ਭੇਟਾ ਮੈਨੂੰ ਦੇਂਦਾ ਕਿਉਂ ਨਹੀਂ?" ਕ੍ਰਿਸ਼ਨ ਜੀ ਨੇ ਹਸਦਿਆਂ ਹਸਦਿਆਂ ਸੁਦਾਮੇ ਕੋਲੋਂ ਪੋਟਲੀ ਖੋਹ ਲਈ ਅਤੇ ਕੱਚੇ ਚੌਲਾਂ ਨੂੰ ਬੜੇ ਸਵਾਦ ਨਾਲ ਖਾਣ ਲੱਗ ਪਏ।

ਸੁਦਾਮਾ ਕਈ ਦਿਨ ਮਹੱਲਾਂ ਵਿੱਚ ਰਿਹਾ। ਉਸ ਦੀ ਬੜੀ ਖ਼ਾਤਰ ਹੋਈ। ਅੰਤ ਵਿੱਚ ਉਸ ਨੇ ਕ੍ਰਿਸ਼ਨ ਜੀ ਕੋਲੋਂ ਆਗਿਆ ਲਈ ਅਤੇ ਘਰ ਨੂੰ ਮੁੜਿਆ।

ਸੁਦਾਮਾ ਘਰ ਨੂੰ ਜਾ ਰਿਹਾ ਸੀ। ਉਹ ਮਨ ਵਿੱਚ ਬਹੁਤ ਦੁਖੀ ਸੀ। ਉਹ ਸੋਚ ਰਿਹਾ ਸੀ ਕਿ ਕ੍ਰਿਸ਼ਨ ਜੀ ਨੇ ਮੇਰਾ ਮਾਨ ਆਦਰ ਤਾਂ ਬੜਾ ਕੀਤਾ ਹੈ, ਪਰ ਜਿਸ ਕੰਮ ਮੈਂ ਆਇਆ ਸਾਂ,



ਕਾਂ ਨੇ ਉਤੋਂ ਅਵਾਜ਼ ਦਿੱਤੀ, "ਕਾਂ! ਕਾਂ! ਸਭ ਠੀਕ ਹੈ।" ਇਹ ਸੁਣ ਕੇ ਚੂਹਾ ਬਾਹਰ ਆ ਗਿਆ। ਕੱਛੂ ਨੇ ਆਪਣਾ ਸਿਰ ਪਾਣੀ 'ਚੋਂ ਕਢਿਆ ਤੇ ਹਿਰਨ ਨੂੰ ਵੇਖ ਕੇ ਕਹਿਣ ਲੱਗਾ, "ਮਿੱਤਰਾ, ਡਰਨ ਦੀ ਲੋੜ ਨਹੀਂ। ਇਥੇ ਤੈਨੂੰ ਕੋਈ ਖ਼ਤਰਾ ਨਹੀਂ। ਤੂੰ ਘਬਰਾਇਆ ਹੋਇਆ ਹੈਂ। ਥੋੜਾ ਪਾਣੀ ਪੀ। ਤੈਨੂੰ ਸ਼ਾਂਤੀ ਆ ਜਾਏਗੀ।" ਉਤੋਂ ਕਾਂ ਨੇ ਅਵਾਜ਼ ਦਿੱਤੀ; "ਕੀ ਗਲ ਹੈ? ਤੂੰ ਐਨਾ ਡਰਿਆ ਹੋਇਆ ਕਿਉਂ ਹੈਂ?"

ਹਿਰਨ ਨੇ ਕਿਹਾ, "ਤੁਹਾਨੂੰ ਪਤਾ ਨਹੀਂ ਕਿ ਸ਼ਿਕਾਰੀ ਕਿਸ ਤਰ੍ਹਾਂ ਹਰ ਵੇਲੇ ਸਾਡੇ ਪਿੱਛੇ ਪਏ ਰਹਿੰਦੇ ਹਨ। ਅਮੀਰ ਆਦਮੀ ਸ਼ੁਗ਼ਲ ਲਈ ਮਾਰਦੇ ਹਨ, ਗ਼ਰੀਬ ਮਾਸ ਲਈ ਅਤੇ ਕੁੱਤੇ ਦੌੜਨ ਦਾ ਸ਼ੌਕ ਪੂਰਾ ਕਰਦੇ ਹਨ। ਤੁਸੀਂ ਮੈਨੂੰ ਇਥੇ ਆਪਣੇ ਕੋਲ ਰਹਿਣ ਦਿਓ।"

ਤਿੰਨਾਂ ਮਿੱਤਰਾਂ ਨੇ ਇਕ ਦੂਜੇ ਵਲ ਵੇਖਿਆ। ਉਨ੍ਹਾਂ ਨੂੰ ਹਿਰਨ ਚੰਗਾ ਲੱਗਾ। ਕੱਛੂ ਨੇ ਕਿਹਾ, "ਤੂੰ ਸਾਡੇ ਕੋਲ ਰਹਿ ਸਕਦਾ ਹੈਂ।"

ਇਹ ਸੁਣ ਕੇ ਹਿਰਨ ਬੁਹਤ ਖ਼ੁਸ਼ ਹੋਇਆ ਤੇ ਉਥੇ ਹੀ ਰਹਿਣ ਲੱਗ ਪਿਆ। ਉਹ ਮੂੰਹ



ਹਨੇਰੇ ਹੀ ਘਾਹ ਚਰਨ ਲਈ ਜੰਗਲ ਵਿੱਚ ਚਲਾ ਜਾਂਦਾ। ਜਦੋਂ ਧੁੱਪ ਤੇਜ਼ ਹੋ ਜਾਂਦੀ ਤਾਂ ਛੱਪੜ ਦੇ ਕੰਢੇ ਆ ਜਾਂਦਾ ਤੇ ਚਾਰੇ ਮਿੱਤਰ ਬੈਠ ਕੇ ਗੱਪਾਂ ਮਾਰਦੇ।

ਇਕ ਦਿਨ ਦੀ ਗੱਲ ਹੈ ਕਿ ਦੁਪਹਿਰ ਹੋਣ ਲੱਗੀ ਪਰ ਹਿਰਨ ਵਾਪਸ ਨਾ ਆਇਆ। ਕਾਂ ਉਸ ਨੂੰ ਲੱਭਣ ਲਈ ਟੁਰਿਆ। ਕਾਫ਼ੀ ਚਿਰ ਉਡਣ ਦੇ ਬਾਅਦ ਉਸ ਨੇ ਵੇਖਿਆ ਕਿ ਹਿਰਨ ਇਕ ਜਾਲ ਵਿੱਚ ਫਸਿਆ ਹੋਇਆ ਹੈ। ਅਜੇ ਸ਼ਿਕਾਰੀ ਨਹੀਂ ਸੀ ਆਇਆ। ਕਾਂ ਵਾਪਸ ਗਿਆ ਤੇ ਚੂਹੇ ਨੂੰ ਨਾਲ ਲੈ ਕੇ ਫਿਰ ਹਿਰਨ ਕੋਲ ਆਇਆ। ਚੂਹੇ ਨੇ ਛੇਤੀ ਹੀ ਜਾਲ ਕੁਤਰ ਦਿੱਤਾ। ਉਹ ਵਾਪਸ ਤੁਰਨ ਹੀ ਲੱਗੇ ਸਨ ਕਿ ਰਿੜ੍ਹਦਾ ਰਿੜ੍ਹਦਾ ਕੱਛੂ ਵੀ ਉਥੇ ਪਹੁੰਚ ਗਿਆ। ਕਾਂ ਨੇ ਕਿਹਾ, "ਤੂੰ ਕਿਉਂ ਇਥੇ ਆਇਆ ਹੈਂ ? ਜੇ ਸ਼ਿਕਾਰੀ ਆ ਗਿਆ ਤਾਂ ਤੂੰ ਕੀ ਕਰੇਂਗਾ ? ਤੂੰ ਦੌੜ ਵੀ ਨਹੀਂ ਸਕਦਾ।" ਕੱਛੂ ਨੇ ਕਿਹਾ, "ਮੈਨੂੰ ਆਪਣੇ ਦੋਸਤ ਦਾ ਬੜਾ ਫ਼ਿਕਰ ਸੀ। ਮੈਂ ਇਕੱਲਾ ਉਥੇ ਨਹੀਂ ਸੀ ਰਹਿ ਸਕਦਾ।"

ਉਹ ਅਜੇ ਗਲਾਂ ਹੀ ਕਰ ਰਹੇ ਸਨ ਕਿ ਸ਼ਿਕਾਰੀ ਦੇ ਆਉਣ ਦੀ ਅਵਾਜ਼ ਆਈ। ਹਿਰਨ ਚੁੰਗੀਆਂ ਭਰਦਾ ਉਠ ਭੱਜਿਆ, ਚੂਹਾ ਇਕ ਝਾੜੀ ਵਿੱਚ ਛੁਪ ਗਿਆ ਤੇ ਕਾਂ ਉਡ ਕੇ ਇਕ ਦਰ.ਖਤ ਤੇ ਜਾ ਬੈਠਾ, ਪਰ ਵਿਚਾਰਾ ਕੱਛੂ ਕਿੱਥੇ ਜਾਂਦਾ!

ਸ਼ਿਕਾਰੀ ਇਹ ਵੇਖ ਕੇ ਬੜਾ ਹੈਰਾਨ ਹੋਇਆ ਕਿ ਹਿਰਨ ਕਿਸ ਤਰ੍ਹਾਂ ਜਾਲ ਵਿੱਚੋਂ ਨਿਕਲ ਗਿਆ ਹੈ। ਉਸ ਨੇ ਸੋਚਿਆ, ਚਲੋ ਕੱਛੂ ਹੀ ਫੜਦੇ ਹਾਂ, ਅਜ ਇਸ ਦਾ ਮਾਸ ਹੀ ਸਹੀ। ਉਸ ਨੇ ਕੱਛੂ ਨੂੰ ਥੈਲੇ ਵਿੱਚ ਪਾ ਲਿਆ, ਥੈਲੇ ਦਾ ਮੂੰਹ ਰੱਸੀ ਨਾਲ ਬੰਨ੍ਹ ਦਿੱਤਾ ਤੇ ਮੋਢੇ ਤੇ ਸੁਟ ਕੇ ਟੁਰ ਪਿਆ। ਸ਼ਿਕਾਰੀ ਥੋੜੀ ਦੂਰ ਹੀ ਗਿਆ ਸੀ ਤਾਂ ਕੀ ਵੇਖਦਾ ਹੈ ਕਿ ਹਿਰਨ ਲੜਖੜਾਂਦਾ ਜਾ ਰਿਹਾ ਹੈ ਤੇ ਅਗੇ ਜਾ ਕੇ ਡਿੱਗ ਪਿਆ।

ਸ਼ਿਕਾਰੀ ਹਿਰਨ ਦੇ ਮਗਰ ਦੌੜਿਆ। ਹਿਰਨ ਫੇਰ ਉਠਿਆ ਤੇ ਡਿਗਦਾ ਢਹਿੰਦਾ ਅਗੇ ਟੁਰਿਆ। ਟਹਿਣੀਆਂ ਸ਼ਿਕਾਰੀ ਨੂੰ ਦੌੜਨ ਵਿੱਚ ਰੁਕਾਵਟ ਪਾ ਰਹੀਆਂ ਸਨ। ਉਸ ਨੇ ਆਪਣਾ ਥੈਲਾ ਤੇ ਤੀਰ ਕਮਾਨ ਲਾਹ ਕੇ ਸੁੱਟ ਦਿੱਤੇ। ਉਸ ਨੇ ਸੋਚਿਆ ਕਿ ਮੈਂ ਦੌੜ ਕੇ ਹਿਰਨ ਨੂੰ ਫੜ ਲਵਾਂਗਾ। ਹਿਰਨ ਉਸ ਨੂੰ ਨਠਾਉਂਦਾ ਨਠਾਉਂਦਾ ਕਾਫ਼ੀ ਅਗੇ ਲੈ ਗਿਆ। ਅਗੇ ਜਾ ਕੇ ਉਹ ਜ਼ਮੀਨ ਤੇ ਡਿਗ ਪਿਆ। ਕਾਂ ਆ ਕੇ ਉਸ ਦੇ ਸਿਰ ਤੇ ਬੈਠ ਗਿਆ ਤੇ ਉਸ ਦੀਆਂ ਅੱਖਾਂ ਚੂੰਡਣ ਲੱਗਾ। ਸ਼ਿਕਾਰੀ ਨੂੰ ਯਕੀਨ ਹੋ ਗਿਆ ਕਿ ਹਿਰਨ ਮਰ ਗਿਆ ਹੈ। ਉਹ ਦੌੜਨ ਦੀ ਬਜਾਏ ਹੌਲੀ ਹੌਲੀ ਟੁਰਨ ਲੱਗਾ।

ਉਧਰ ਚੂਹਾ ਝਾੜੀ ਵਿੱਚੋਂ ਨਿਕਲ ਕੇ ਕੱਛੂ ਕੋਲ ਪਹੁੰਚਿਆ। ਉਸ ਨੇ ਥੈਲੇ ਦੀ ਰੱਸੀ ਝੱਟ ਕੱਟ ਦਿੱਤੀ ਤੇ ਕੱਛੂ ਛੇਤੀ ਛੇਤੀ ਰਿੜ੍ਹਦਾ ਹੋਇਆ ਦੂਰ ਜਾ ਕੇ ਝਾੜੀਆਂ ਵਿੱਚ ਛੁਪ ਗਿਆ।



ਸ਼ਿਕਾਰੀ ਹਿਰਨ ਦੇ ਕੋਲ ਆਇਆ ਤਾਂ ਹਿਰਨ ਉਠ ਖੜਾ ਹੋਇਆ। ਉਸ ਨੇ ਪਿੰ
ਝੂਣਿਆ ਤੇ ਫੇਰ ਚੁੰਗੀਆਂ ਮਾਰਦਾ ਦੌੜ ਗਿਆ। ਕਾਂ ਵੀ ਕਾਂ ਕਾਂ ਕਰਦਾ ਉੱਚਾ ਉ
ਗਿਆ।

ਸ਼ਿਕਾਰੀ ਇਹ ਵੇਖ ਕੇ ਬੜਾ ਹੈਰਾਨ ਹੋਇਆ ਕਿ ਮਰਿਆ ਹੋਇਆ ਹਿਰਨ ਕਿਸ ਤ
ਦੌੜ ਪਿਆ। ਉਹ ਵਾਪਸ ਆਇਆ ਤਾਂ ਇਹ ਵੇਖ ਕੇ ਹੋਰ ਵੀ ਹੈਰਾਨ ਹੋਇਆ ਕਿ ਥੈਲੇ
ਰੱਸੀ ਕੱਟੀ ਹੋਈ ਸੀ ਤੇ ਕੱਛੂ ਗ਼ਾਇਬ ਸੀ। ਉਸ ਨੇ ਸੋਚਿਆ ਇਹ ਜ਼ਰੂਰ ਕੋਈ ਭੂਤਾਂ
ਜੰਗਲ ਹੈ। ਉਹ ਡਰ ਨਾਲ ਚੀਕਾਂ ਮਾਰਦਾ ਆਪਣੇ ਪਿੰਡ ਵਲ ਨੱਠ ਉਠਿਆ। ਫੇਰ ਉ
ਜੰਗਲ ਵਿੱਚ ਕਦੇ ਕੋਈ ਸ਼ਿਕਾਰੀ ਨਾ ਆਇਆ ਤੇ ਚਾਰੇ ਮਿੱਤਰ ਬੜੇ ਅਨੰਦ ਨਾਲ ਉ
ਰਹਿਣ ਲੱਗੇ। ਕਮਜ਼ੋਰਾਂ ਨੇ ਵੀ ਮਿਲ ਕੇ ਆਪਣੇ ਤਾਕਤਵਰ ਦੁਸ਼ਮਣ ਤੋਂ ਖਲਾਸੀ
ਲਈ।

# ਅਭਿਆਸ

ਦੱਸੋ ਭਲਾ :—

1. ਚੂਹਾ, ਕਾਂ ਤੇ ਕੱਛੂ ਕਿੱਥੇ ਰਹਿੰਦੇ ਸਨ?
2. ਹਿਰਨ ਉਨ੍ਹਾਂ ਦਾ ਮਿੱਤਰ ਕਿਸ ਤਰ੍ਹਾਂ ਬਣਿਆ?
3. ਹਿਰਨ ਜਾਲ ਵਿੱਚ ਕਿਸ ਤਰ੍ਹਾਂ ਫਸ ਗਿਆ?
4. ਹਿਰਨ ਨੂੰ ਬਚਾਣ ਲਈ ਕਾਂ ਤੇ ਚੂਹੇ ਨੇ ਕੀ ਕੀਤਾ?
5. ਕੱਛੂ ਸ਼ਿਕਾਰੀ ਦੇ ਕਾਬੂ ਕਿਉਂ ਆ ਗਿਆ?
6. ਹਿਰਨ ਨੇ ਕੱਛੂ ਨੂੰ ਛੁਡਾਉਣ ਲਈ ਕੀ ਕੀਤਾ?
7. ਸ਼ਿਕਾਰੀ ਡਰ ਕੇ ਜੰਗਲ ਵਿੱਚੋਂ ਕਿਉਂ ਦੌੜ ਗਿਆ?

I. **ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

II. **ਵਾਕ ਬਣਾਓ :—**

ਸੁੰਘਿਆ, ਖ਼ਤਰਾ ਟਲ ਗਿਆ, ਬਾਹਰ, ਆਪਣਾ, ਘਬਰਾ ਗਿਆ, ਛੇਤੀ, ਪਹੁੰਚ, ਸ਼ੁਗਲ, ਹੈਰਾਨ, ਸੋਚਣਾ, ਯਕੀਨ।

# ਸਵੇਰਾ

ਮੁੱਕ ਗਈ ਰਾਤ ਹੈ, ਸਵੇਰਾ ਹੋ ਗਿਆ,
ਚਾਨਣਾ ਹੀ ਚਾਨਣਾ ਚੁਫ਼ੇਰਾ ਹੋ ਗਿਆ।
ਉਠ ਕੇ ਸੁਵੇਲੇ ਰਾਹੀ ਰਾਹ ਪੈ ਗਿਆ,
ਸਿਰ ਉੱਤੇ ਗੰਢ ਹੱਥ ਲਾਠੀ ਲੈ ਗਿਆ।
ਹਰੀਆਂ ਚਰਾਂਦਾ ਨੂਰ ਨਾਲ ਲੱਸੀਆਂ,
ਰੌਣਕਾਂ ਹੀ ਰੌਣਕਾਂ ਚੁਫ਼ੇਰੇ ਵੱਸੀਆਂ।
ਹਲ ਨੂੰ ਸੰਭਾਲ ਹਾਲੀ ਖੇਤ ਚਲਿਆ,
ਬਲਦਾਂ ਨੂੰ ਕਰ ਕੇ ਸੁਚੇਤ ਚਲਿਆ।
ਲੋਰ ਵਿੱਚ ਆ ਕੇ ਗੀਤ ਗਾਣ ਲਗਿਆ:
"ਸ਼ਾਵਾ ਮੇਰੇ ਸਾਵਿਆ! ਸ਼ਾਬਾਸ਼ ਬਗਿਆ।"
ਮਾਂਵਾਂ ਸੁੱਤੇ ਬਾਲਾਂ ਨੂੰ ਜਗਾਣ ਲਗੀਆਂ।
"'ਉਠ ਮੇਰੇ ਲਾਲ ਕਹਿ ਸੁਣਾਣ ਲਗੀਆਂ।
ਜਾਗ ਮੇਰੇ ਲਾਲ ਤੂੰ, ਅਵੇਰਾ ਹੋ ਗਿਆ,
ਉਠ ਕੇ ਸਕੂਲ ਜਾਹ ਸਵੇਰਾ ਹੋ ਗਿਆ।"

ਅਜਾਇਬ ਚਿਤ੍ਰਕਾਰ

# ਮਲਕ ਭਾਗੋ



ਇਕ ਵਾਰੀ ਗੁਰੂ ਨਾਨਕ ਦੇਵ ਜੀ ਐਮਨਾਬਾਦ ਨਗਰ ਗਏ। ਉੱਥੇ ਇਕ ਗ਼ਰੀਬ ਤਰਖਾਣ ਭਾਈ ਲਾਲੋ ਰਹਿੰਦਾ ਸੀ। ਉਹ ਬੜਾ ਚੰਗਾ ਆਦਮੀ ਸੀ। ਗੁਰੂ ਜੀ ਉਸ ਕੋਲ ਜਾ ਠਹਿਰੇ।

ਉਸ ਨਗਰ ਵਿੱਚ ਇਕ ਸ਼ਾਹੂਕਾਰ ਵੀ ਰਹਿੰਦਾ ਸੀ। ਉਸ ਦਾ ਨਾਂ ਮਲਕ ਭਾਗੋ ਸੀ। ਉਸ ਨੇ ਗ਼ਰੀਬਾਂ ਨੂੰ ਤੰਗ ਕਰ ਕੇ ਬਹੁਤ ਧਨ ਇਕੱਠਾ ਕੀਤਾ ਹੋਇਆ ਸੀ। ਮਲਕ ਭਾਗੋ ਨੇ ਭਾਰੀ ਯੱਗ ਕੀਤਾ ਤੇ ਨਗਰ ਦੇ ਸਭ ਲੋਕਾਂ ਨੂੰ ਭੋਜਨ ਲਈ ਬੁਲਾਇਆ।

ਦੁਪਹਿਰ ਮਗਰੋਂ ਜਦ ਸਭ ਨਗਰਵਾਸੀ ਭੋਜਨ ਖਾ ਕੇ ਚਲੇ ਗਏ ਤਾਂ ਮਲਕ ਭਾਗੋ ਨੇ ਪੁਛਿਆ ਕਿ ਕੋਈ ਰਹਿ ਤੇ ਨਹੀਂ ਗਿਆ ਜਿਸ ਨੇ ਭੋਜਨ ਨਾ ਖਾਧਾ ਹੋਵੇ। ਉਸਦੇ ਨੌਕਰਾਂ ਨੇ ਦਸਿਆ ਕਿ ਸਭ ਭੋਜਨ ਖਾ ਗਏ ਹਨ ਪਰ ਇਕ ਸਾਧੂ ਨਹੀਂ ਆਇਆ; ਉਸ ਦਾ

ਨਾਂ ਨਾਨਕ ਹੈ ਤੇ ਉਹ ਲਾਲੋ ਤਰਖਾਣ ਦੇ ਘਰ ਠਹਿਰਿਆ ਹੋਇਆ ਹੈ। ਅਸੀਂ ਉਚੇਚਾ ਉਸ ਨੂੰ ਕਹਿ ਕੇ ਵੀ ਆਏ ਸਾਂ। ਉਸ ਨੇ ਪਰਸ਼ਾਦ ਨਹੀਂ ਛਕਿਆ ਤੇ ਜਿਸ ਕੋਲ ਠਹਿਰਿਆ ਹੋਇਆ ਹੈ, ਉਹ ਲਾਲੋ ਤਰਖਾਣ ਵੀ ਨਹੀਂ ਆਇਆ।

ਮਲਕ ਭਾਗੋ ਨੂੰ ਇਹ ਸੁਣ ਕੇ ਬੜਾ ਕ੍ਰੋਧ ਆਇਆ ਤੇ ਉਸ ਨੇ ਗੁਰੂ ਜੀ ਨੂੰ ਲਿਆਉਣ ਲਈ ਤੁਰਤ ਆਪਣਾ ਇਕ ਸੇਵਕ ਦੌੜਾਇਆ। ਗੁਰੂ ਜੀ ਉਠ ਕੇ ਉਸ ਦੇ ਨਾਲ ਤੁਰ ਪਏ। ਉਨ੍ਹਾਂ ਭਾਈ ਲਾਲੋ ਨੂੰ ਕਿਹਾ ਕਿ ਆਪਣੀ ਇਕ ਕੋਧਰੇ ਦੀ ਰੋਟੀ ਵੀ ਲੈ ਲਵੋ।

ਜਦੋਂ ਭਾਈ ਲਾਲੋ ਤੇ ਗੁਰੂ ਜੀ ਮਲਕ ਭਾਗੋ ਕੋਲ ਪੁੱਜੇ ਤਾਂ ਉਸ ਨੇ ਗੁੱਸੇ ਨਾਲ ਪੁਛਿਆ, "ਸਾਧੂ ਨਾਨਕ! ਤੂੰ ਉੱਚੀ ਕੁਲ ਦਾ ਹੋ ਕੇ ਇਕ ਨੀਵੀਂ ਜਾਤ ਵਾਲੇ ਤਰਖਾਣ ਦੇ ਘਰ ਠਹਿਰਿਆ ਹੋਇਆ ਹੈਂ ਤੇ ਫੇਰ ਉਸ ਦੇ ਘਰ ਰੋਟੀ ਵੀ ਖਾਂਦਾ ਹੈਂ। ਕੀ ਇਹ ਭਾਰੀ ਅਪਰਾਧ ਨਹੀਂ?"

ਗੁਰੂ ਜੀ ਨੇ ਕਿਹਾ, "ਮਲਕ ਜੀ, ਮਨੁੱਖ ਜਾਤੀ ਸਭ ਇਕੋ ਹੈ। ਕੋਈ ਨੀਵਾਂ ਜਾਂ ਉੱਚਾ ਨਹੀਂ। ਭੈੜੇ ਕੰਮ ਕਰਨ ਵਾਲਾ ਮਨੁੱਖ ਨੀਵਾਂ ਤੇ ਚੰਗੇ ਕੰਮ ਕਰਨ ਵਾਲਾ ਉੱਚਾ। ਤੂੰ ਰੋਟੀ



ਖਾਣ ਦੀ ਗੱਲ ਆਖੀ ਹੈ, ਭਾਈ ਲਾਲੋ ਦੇ ਘਰ ਦੀ ਰੁੱਖੀ ਰੋਟੀ ਤੇਰੇ ਖੀਰਾਂ ਤੇ ਪੂੜਿਆਂ ਤੋਂ ਕਿਤੇ ਚੰਗੀ ਹੈ, ਕਿਉਂਕਿ ਲਾਲੋ ਦੀ ਕਮਾਈ ਧਰਮ ਦੀ ਹੈ ਤੇ ਤੇਰੀ ਪਾਪ ਦੀ।"

ਇਹ ਗੱਲ ਸੁਣ ਕੇ ਮਲਕ ਭਾਗੋ ਸੜ ਬਲ ਗਿਆ। ਉਸ ਨੇ ਆਖਿਆ, "ਮੇਰੀ ਕਮਾਈ ਪਾਪ ਦੀ ਕਿਸ ਤਰ੍ਹਾਂ ਹੈ?"

ਗੁਰੂ ਜੀ ਨੇ ਇਕ ਹੱਥ ਵਿੱਚ ਭਾਈ ਲਾਲੋ ਦੀ ਸੁੱਕੀ ਰੋਟੀ ਲੈ ਲਈ ਤੇ ਦੂਜੇ ਹੱਥ ਵਿੱਚ ਮਲਕ ਭਾਗੋ ਦੇ ਲੰਗਰ ਵਿੱਚੋਂ ਇਕ ਪੂੜਾ ਫੜ ਲਿਆ। ਜਦ ਉਨ੍ਹਾਂ ਦੋਵੇਂ ਹੱਥ ਘੁਟੇ ਤਾਂ ਭਾਈ ਲਾਲੋ ਦੀ ਰੋਟੀ ਵਿੱਚੋਂ ਦੁੱਧ ਦੀ ਧਾਰ ਵਗ ਤੁਰੀ ਤੇ ਮਲਕ ਭਾਗੋ ਦੇ ਪੂੜੇ ਵਿੱਚੋਂ ਲਹੂ ਨਿਕਲਿਆ।

ਇਹ ਕੌਤਕ ਵੇਖ ਕੇ ਮਲਕ ਭਾਗੋ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ "ਮੈਂ ਪਾਪੀ ਹਾਂ, ਮੈਂ ਗ਼ਰੀਬਾਂ ਨੂੰ ਦੁੱਖ ਦੇ ਕੇ ਧਨ ਇਕੱਠਾ ਕੀਤਾ ਹੈ। ਮੈਨੂੰ ਬਖਸ਼ ਲਓ।"

ਗੁਰੂ ਜੀ ਨੇ ਕਿਹਾ, "ਇਹ ਪਾਪ ਦੀ ਕਮਾਈ ਲੋੜਵੰਦਾਂ ਤੇ ਗ਼ਰੀਬਾਂ ਵਿੱਚ ਵੰਡ ਦੇ ਤੇ ਅਗੋਂ ਲਈ ਧਰਮ ਦੀ ਕਮਾਈ ਕਰ।"

ਮਲਕ ਭਾਗੋ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਆਪਣੀ ਸਾਰੀ ਦੌਲਤ ਗ਼ਰੀਬਾਂ ਵਿੱਚ ਵੰਡ ਦਿੱਤੀ ਤੇ ਇਕ ਚੰਗਾ ਮਨੁੱਖ ਬਣ ਗਿਆ।

## ਅਭਿਆਸ

I. ਦੱਸੋ ਭਲਾ :—

1. ਭਾਈ ਲਾਲੋ ਕੌਣ ਸੀ?
2. ਉਹ ਕਿਥੇ ਰਹਿੰਦਾ ਸੀ?
3. ਮਲਕ ਭਾਗੋ ਕੌਣ ਸੀ?
4. ਗੁਰੂ ਜੀ ਗ਼ਰੀਬ ਭਾਈ ਲਾਲੋ ਕੋਲ ਕਿਉਂ ਠਹਿਰੇ?
5. ਗੁਰੂ ਜੀ ਮਲਕ ਭਾਗੋ ਦੇ ਘਰ ਭੋਜਨ ਕਰਨ ਕਿਉਂ ਨਾ ਗਏ?
6. ਗੁਰੂ ਜੀ ਨੇ ਮਲਕ ਭਾਗੋ ਦਾ ਅਹੰਕਾਰ ਕਿਸ ਤਰ੍ਹਾਂ ਤੋੜਿਆ?

II. ਖ਼ਾਲੀ ਥਾਂਵਾਂ ਭਰੋ :—

1. ਭਾਈ ਲਾਲੋ ਇਕ ................................ ਤਰਖਾਣ ਸੀ।
2. ਉਹ ............................... ਰਹਿੰਦਾ ਸੀ।
3. ਗੁਰੂ ਨਾਨਕ ਦੇਵ ਜੀ ਭਾਈ ਲਾਲੋ ਦੇ ਘਰ ਜਾ ਕੇ ................................।
4. ਮਲਕ ਭਾਗੋ ਇਕ ................................ ਸੀ।
5. ਮਲਕ ਭਾਗੋ ਨੇ ਇਕ ਬੜਾ ................................ ਕੀਤਾ।
6. ਉਸ ਨੇ ਨਗਰ ਦੇ ਸਭ ਲੋਕਾਂ ਨੂੰ ................................ ਲਈ ਬੁਲਾਇਆ।
7. ਗੁਰੂ ਨਾਨਕ ਦੇਵ ਜੀ ................................ ਦੇ ਘਰ ਨਾ ਗਏ।
8. ਮਲਕ ਭਾਗੋ ਨੇ ..................... ਨੂੰ ਬੁਲਾਣ ਲਈ ..................... ਨੌਕਰ ਭੇਜੇ।
9. ਗੁਰੂ ਜੀ ਨੇ ਮਲਕ ਭਾਗੋ ਦੀ ਰੋਟੀ ਨੂੰ ..................... ਤਾਂ ਉਸ ਵਿੱਚੋਂ ..................... ਨਿਕਲਿਆ।
10. ਗੁਰੂ ਜੀ ਨੇ ..................... ਦੀ ਰੋਟੀ ਨੂੰ ਘੁਟਿਆ ਤਾਂ ਉਸ ਵਿਚੋਂ ..................... ਨਿਕਲਿਆ।

III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।

IV. ਇਸ ਕਹਾਣੀ ਤੋਂ ਤੁਹਾਨੂੰ ਕੀ ਸਿਖਿਆ ਮਿਲਦੀ ਹੈ?

# ਕਾਗਜ਼



ਕਾਗਜ਼ ਸਾਡੇ ਜੀਵਨ ਦਾ ਜ਼ਰੂਰੀ ਅੰਗ ਹੈ। ਇਸ ਦੇ ਬ.ਗੈਰ ਅਸੀਂ ਆਪਣੇ ਸੰਬੰਧੀਆਂ ਨੂੰ ਚਿੱਠੀ ਨਹੀਂ ਲਿਖ ਸਕਦੇ। ਕਾਗਜ਼ ਨਾ ਹੁੰਦਾ ਤਾਂ ਕਿਤਾਬਾਂ ਵੀ ਨਾ ਹੁੰਦੀਆਂ ਤੇ ਨਾ ਅ.ਖਬਾਰ ਹੁੰਦੇ। ਕਾਗਜ਼ ਨਾ ਹੁੰਦਾ ਤਾਂ ਰਾਜ ਦਾ ਪ੍ਰਬੰਧ ਕਰਨਾ ਵੀ ਮੁਸ਼ਕਿਲ ਹੋ ਜਾਂਦਾ। ਸੱਚ ਪੁਛੋ ਤਾਂ ਕਾਗਜ਼ ਦੇ ਬ.ਗੈਰ ਸੰਸਾਰ ਕੋਈ ਉੱਨਤੀ ਹੀ ਨਾ ਕਰ ਸਕਦਾ।

ਅਜ ਤੋਂ ਹਜ਼ਾਰਾਂ ਵਰ੍ਹੇ ਪਹਿਲਾਂ ਕਾਗਜ਼ ਨਹੀਂ ਹੁੰਦਾ ਸੀ। ਲੋਕ ਜ਼ਰੂਰੀ ਗੱਲਾਂ ਰੁੱਖਾਂ ਦੇ ਪੱਤਿਆਂ, ਚਮੜੇ ਤੇ ਇਸ ਪ੍ਰਕਾਰ ਦੀਆਂ ਕਈ ਹੋਰ ਚੀਜ਼ਾਂ ਉਪਰ ਲਿਖਦੇ ਹੁੰਦੇ ਸਨ। ਕਿਤਾਬਾਂ ਬਹੁਤ ਹੀ ਦੁਰਲੱਭ ਸਨ ਅਤੇ ਇਨ੍ਹਾਂ ਨੂੰ ਕੇਵਲ ਧਨੀ ਲੋਕ ਹੀ .ਖਰੀਦ ਸਕਦੇ ਸਨ।

ਉਸ ਸਮੇਂ ਦੀਆਂ ਕਿਤਾਬਾਂ ਅਜ ਵਰਗੀਆਂ ਨਹੀਂ ਹੁੰਦੀਆਂ ਸਨ। ਚਮੜੇ ਦੇ ਟੁਕੜੇ ਸਿਉਂ ਕੇ ਇਕ ਲੰਮਾ ਥਾਨ ਬਣਾ ਲਿਆ ਜਾਂਦਾ ਸੀ। ਅਤੇ ਇਸ ਉਪਰ ਹੱਥ ਨਾਲ ਲਿਖਿਆ ਜਾਂਦਾ ਸੀ। ਇਹ ਕਿਤਾਬ ਲਪੇਟ ਕੇ ਰਖੀ ਜਾਂਦੀ ਸੀ। ਈਰਾਨ ਤੇ ਮਿਸਰ ਵਿੱਚ ਪੁਰਾਣੇ ਖੰਡਰਾਂ ਨੂੰ ਖੋਦਣ ਤੇ ਇਕ ਹੋਰ ਤਰ੍ਹਾਂ ਦੀ ਕਿਤਾਬ ਮਿਲੀ ਹੈ ਜੋ ਮਿੱਟੀ ਦੀਆਂ ਇੱਟਾਂ ਉਪਰ ਲਿਖੀ ਹੋਈ ਹੈ। ਮਿੱਟੀ ਦੀਆਂ ਕੱਚੀਆਂ ਇੱਟਾਂ ਉਪਰ ਅੱਖਰ ਉੱਕਰ ਕੇ ਇਨ੍ਹਾਂ ਨੂੰ ਪਕਾ ਲਿਆ ਜਾਂਦਾ ਸੀ। ਇਹ ਇੱਟਾਂ ਚਿੱਠੀਆਂ ਤੇ ਕਿਤਾਬਾਂ ਦਾ ਕੰਮ ਦੇਂਦੀਆਂ ਸਨ।



ਕਾਗਜ਼ ਸਭ ਤੋਂ ਪਹਿਲਾਂ ਚੀਨੀਆਂ ਨੇ ਬਣਾਇਆ। ਸ਼ੁਰੂ ਵਿੱਚ ਕਾਗਜ਼ ਪਾਟੇ ਪੁਰਾਣੇ ਕਪੜਿਆਂ ਤੋਂ ਤਿਆਰ ਕੀਤਾ ਜਾਂਦਾ ਸੀ। ਪਾਟੇ ਪੁਰਾਣੇ ਕਪੜਿਆਂ ਨੂੰ ਪਾਣੀ ਵਿੱਚ ਭਿਉਂ ਕੇ ਗਾਲਿਆ ਜਾਂਦਾ ਸੀ। ਇਸ ਗਲੇ ਹੋਏ ਮਾਦੇ ਨੂੰ ਕੁਟ ਕੁਟ ਕੇ ਬਾਰੀਕ ਕਰ ਲਿਆ ਜਾਂਦਾ ਸੀ। ਫੇਰ ਇਸ ਨੂੰ ਕਪੜੇ ਦੀ ਛਾਨਣੀ ਉਪਰ ਜਮਾ ਕੇ ਕਾਗਜ਼ ਦੇ ਤਾਅ ਬਣਾ ਲਏ ਜਾਂਦੇ ਸਨ। ਪਹਿਲਾਂ ਇਹ ਸਭ ਕੰਮ ਹੱਥ ਨਾਲ ਕੀਤਾ ਜਾਂਦਾ ਸੀ। ਅਜ ਕਲ ਕਾਗਜ਼ ਵੱਡੇ-ਵੱਡੇ ਕਾਰਖਾਨਿਆਂ ਵਿੱਚ ਮਸ਼ੀਨਾਂ ਦੀ ਸਹਾਇਤਾ ਨਾਲ ਬਣਾਇਆ ਜਾਂਦਾ ਹੈ ਅਤੇ ਲੱਕੜੀ ਤੋਂ ਤਿਆਰ ਕੀਤਾ ਜਾਂਦਾ ਹੈ।

ਲੱਕੜੀ ਦੇ ਛੋਟੇ ਛੋਟੇ ਟੁਕੜੇ ਕਟ ਕੇ ਪਾਣੀ ਦੇ ਇਕ ਹੌਜ਼ ਵਿੱਚ ਪਾ ਦਿੱਤੇ ਜਾਂਦੇ ਹਨ। ਇਸ ਵਿੱਚ ਐਸੀਆਂ ਦਵਾਈਆਂ ਮਿਲਾਈਆਂ ਜਾਂਦੀਆਂ ਹਨ, ਜਿਨ੍ਹਾਂ ਨਾਲ ਲੱਕੜ ਗਲ ਜਾਂਦੀ ਹੈ। ਫੇਰ ਇਸ ਨੂੰ ਰਿੜਕ ਕੇ ਇਕਸਾਰ ਕੀਤਾ ਜਾਂਦਾ ਹੈ। ਇਸ ਤਰ੍ਹਾਂ ਇਹ ਇਕ ਗਾੜ੍ਹੀ ਜਿਹੀ ਲੇਟੀ ਬਣ ਜਾਂਦੀ ਹੈ। ਇਸ ਲੇਟੀ ਨੂੰ ਕਪੜੇ ਦੀ ਛਾਨਣੀ ਤੋਂ ਲੰਘਾਇਆ ਜਾਂਦਾ ਹੈ। ਪਾਣੀ ਟਿਪ ਟਿਪ ਕਰਦਾ ਨਿਕਲ ਜਾਂਦਾ ਹੈ ਤੇ ਕਾਗਜ਼ ਦਾ ਇਕ ਲੰਮਾ ਥਾਨ

ਬਣਦਾ ਜਾਂਦਾ ਹੈ। ਇਸ ਥਾਨ ਨੂੰ ਹੁਣ ਵੇਲਣਿਆਂ ਵਿੱਚੋਂ ਲੰਘਾਇਆ ਜਾਂਦਾ ਹੈ ਜੋ ਹਰ ਸਮੇਂ ਗਰਮ ਰਹਿੰਦੇ ਹਨ। ਇਸ ਤਰ੍ਹਾਂ ਕਾਗਜ਼ ਵਿੱਚੋਂ ਰਹਿੰਦਾ ਖੂੰਹਦਾ ਪਾਣੀ ਵੀ ਸੁੱਕ ਜਾਂਦਾ ਹੈ। ਫੇਰ ਲੋਹੇ ਦੇ ਹੋਰ ਭਾਰੇ ਵੇਲਣੇ ਇਸ ਨੂੰ ਨਰਮ ਤੇ ਚਮਕਦਾਰ ਬਣਾ ਦੇਂਦੇ ਹਨ।

ਲਿਖਣ ਪੜ੍ਹਨ ਤੋਂ ਛੁੱਟ, ਕਾਗਜ਼ ਹੋਰ ਵੀ ਬਹੁਤ ਸਾਰੇ ਕੰਮਾਂ ਵਿੱਚ ਵਰਤਿਆਂ ਜਾਂਦਾ ਹੈ। ਬਾਰੀਕ ਰੰਗਦਾਰ ਕਾਗਜ਼ ਉਪਰ ਸੁਹਣੇ ਫੁੱਲ ਬਣਾ ਕੇ ਸਜਾਵਟ ਕੀਤੀ ਜਾਂਦੀ ਹੈ। ਕਾਗਜ਼ ਅਤੇ ਗੱਤੇ ਦੇ ਡੱਬਿਆਂ ਵਿੱਚ ਦਵਾਈਆਂ ਤੇ ਹੋਰ ਕਈ ਪ੍ਰਕਾਰ ਦਾ ਵਪਾਰੀ ਸਮਾਨ



ਬੰਦ ਕੀਤਾ ਜਾਂਦਾ ਹੈ। ਜਾਪਾਨ ਵਿੱਚ ਲੋਕ ਕਾਗਜ਼ ਦੇ ਘਰ ਬਣਾਂਦੇ ਹਨ। ਕਾਗਜ਼ ਦੇ ਕੌਲ, ਗਲਾਸ, ਪਲੇਟਾਂ ਆਦਿ ਘਰਾਂ ਵਿੱਚ ਵਰਤੇ ਜਾਂਦੇ ਹਨ ਅਤੇ ਇਨ੍ਹਾਂ ਨੂੰ ਇਕੋ ਵਾਰ ਹੀ ਵਰਤ ਕੇ ਸੁਟ ਦਿੱਤਾ ਜਾਂਦਾ ਹੈ।

## ਅਭਿਆਸ

I. ਦੱਸੋ ਭਲਾ :—

1. ਕਾਗਜ਼ ਸਾਡੇ ਕਿਸ ਕੰਮ ਆਉਂਦਾ ਹੈ?
2. ਪੁਰਾਣੇ ਜ਼ਮਾਨੇ ਦੀਆਂ ਕਿਤਾਬਾਂ ਕਿਸ ਤਰ੍ਹਾਂ ਦੀਆਂ ਹੁੰਦੀਆਂ ਸਨ?
3. ਪੁਰਾਣੇ ਜ਼ਮਾਨੇ ਵਿੱਚ ਕਾਗਜ਼ ਕਿਸ ਤਰ੍ਹਾਂ ਬਣਾਇਆ ਜਾਂਦਾ ਸੀ?
4. ਅਜ ਕਲ ਕਾਗਜ਼ ਕਿਸ ਤਰ੍ਹਾਂ ਬਣਾਇਆ ਜਾਂਦਾ ਹੈ?
5. ਸਭ ਤੋਂ ਪਹਿਲਾਂ ਕਾਗਜ਼ ਕਿੱਥੇ ਬਣਾਇਆ ਗਿਆ?

II. ਖ਼ਾਲੀ ਥਾਂਵਾਂ ਭਰੋ :—

1. ਕਾਗਜ਼ ਸਾਡੇ ਜੀਵਨ ਦਾ ਬੜਾ ਜ਼ਰੂਰੀ .................................. ਹੈ।
2. ਜ਼ਰੂਰੀ ਗੱਲਾਂ ਰੁੱਖਾਂ ਦੇ ਪੱਤਿਆਂ ............... ਤੇ ਇਸ ਪ੍ਰਕਾਰ ਦੀਆਂ ਕਈ ਹੋਰ ................. ਉਪਰ ਲਿਖਦੇ ਹੁੰਦੇ ਸਨ।
3. ਕਾਗਜ਼ ਸਭ ਤੋਂ ਪਹਿਲਾਂ ................................ ਨੇ ਬਣਾਇਆ ਸੀ।
4. ਅੱਜ ਕਲ ਕਾਗਜ਼ ਵੱਡੇ-ਵੱਡੇ ..................... ਵਿੱਚ ਮਸ਼ੀਨਾਂ ਦੀ ...................... ਨਾਲ ਬਣਾਇਆ ਜਾਂਦਾ ਹੈ।
5. ਬਾਰੀਕ ਰੰਗਦਾਰ ਕਾਗਜ਼ ਉਪਰ .............. ਫੁੱਲ ਬਣਾ ਕੇ ............... ਕੀਤੀ ਜਾਂਦੀ ਹੈ।
6. ............... ਵਿੱਚ ਲੋਕ ਕਾਗਜ਼ਾਂ ਦੇ ਘਰ ਬਣਾਂਦੇ ਹਨ।

III. ਵਾਕ ਬਣਾਓ :—

ਜੀਵਨ, ਅੰਗ, ਸੰਬੰਧੀ, ਅਖਬਾਰ, ਉੱਨਤੀ, ਰੁੱਖ, ਚਮੜਾ, ਥਾਨ, ਖੰਡਰ, ਅੱਖਰ, ਛਾਨਣੀ, ਬਾਰੀਕ, ਕਾਰਖ਼ਾਨਾ, ਲੇਟੀ, ਟਿਪ-ਟਿਪ, ਸਜਾਵਟ, ਰੰਗਦਾਰ, ਵਰਤਣਾ।

# ਮਿੱਠੀ ਬੋਲੀ

ਕੋਇਲ ਕਾਂ ਹਨ ਦੋਵੇਂ ਕਾਲੇ
ਪਰ ਦੋਹਾਂ ਦੇ ਬੋਲ ਨਿਰਾਲੇ।
ਕਾਂ ਕਰਦਾ ਹੈ ਕਾਂ! ਕਾਂ! ਕਾਂ!
ਉਡਦਾ ਫਿਰਦਾ ਸ਼ਹਿਰ ਗਿਰਾਂ।
ਸਾਨੂੰ ਕਾਂ ਨਾਂ ਚੰਗਾ ਲਗਦਾ
ਨਾ ਕੋਈ ਇਸ ਦਾ ਆਦਰ ਕਰਦਾ।
ਕੋਇਲ ਕਦੇ ਨਾ ਘਰ ਵਿੱਚ ਆਵੇ
ਫਿਰ ਵੀ ਸਭ ਦੇ ਮਨ ਨੂੰ ਭਾਵੇ।
ਕਿੰਨੀ ਮਿੱਠੀ ਇਸ ਦੀ ਬੋਲੀ
ਕੂ ਊ! ਕੂ ਊ! ਬੈਠੀ ਗਾਉਂਦੀ।
ਤੁਸੀਂ ਵੀ ਮਿੱਠੀ ਬੋਲੀ ਬੋਲੋ
ਪਲ ਵਿੱਚ ਸਭ ਦੇ ਮਨ ਨੂੰ ਮੋਹ ਲਉ।

# ਭਾਗਾਂ ਵਾਲਾ ਮੁੰਡਾ



ਕਿਸੇ ਪਿੰਡ ਵਿੱਚ ਇਕ ਗ਼ਰੀਬ ਆਦਮੀ ਰਹਿੰਦਾ ਸੀ। ਉਸ ਦੇ ਘਰ ਇਕ ਮੁੰਡਾ ਹੋਇਆ ਤੇ ਉਸ ਨੇ ਉਸ ਦਾ ਨਾਂ ਭਾਗਵਾਨ ਰਖਿਆ, ਕਿਉਂਕਿ ਜੋਤਸ਼ੀ ਨੇ ਦਸਿਆ ਸੀ ਕਿ ਇਹ ਮੁੰਡਾ ਬੜਾ ਭਾਗਾਂ ਵਾਲਾ ਹੈ। ਵਡੇ ਹੋ ਕੇ ਇਸ ਦਾ ਵਿਆਹ ਦੇਸ਼ ਦੀ ਰਾਜਕੁਮਾਰੀ ਨਾਲ ਹੋਵੇਗਾ।

ਇਕ ਦਿਨ ਰਾਜਾ ਸ਼ਿਕਾਰ ਕਰਦਾ ਉਸ ਪਿੰਡ ਵੱਲ ਆ ਨਿਕਲਿਆ। ਜਦ ਉਸ ਨੇ ਇਸ ਮੁੰਡੇ ਦੇ ਬਾਰੇ ਸੁਣਿਆ ਤਾਂ ਉਸ ਨੂੰ ਬੜਾ ਗੁੱਸਾ ਚੜ੍ਹਿਆ। ਉਹ ਮੁੰਡੇ ਦੇ ਘਰ ਗਿਆ ਤੇ ਉਸ ਦੇ ਮਾਪਿਆਂ ਨੂੰ ਕਹਿਣ ਲੱਗਾ ਕਿ ਆਪਣਾ ਮੁੰਡਾ ਮੈਨੂੰ ਦੇ ਦਿਓ, ਮੈਂ ਇਸ ਨੂੰ ਆਪ ਪਾਲਾਂਗਾ। ਪਹਿਲਾਂ ਤਾਂ ਉਨ੍ਹਾਂ ਮੁੰਡਾ ਦੇਣ ਤੋਂ ਇਨਕਾਰ ਕਰ ਦਿੱਤਾ ਪਰ ਜਦੋਂ ਰਾਜੇ ਨੇ

ਬਹੁਤ ਜ਼ੋਰ ਪਾਇਆ ਤੇ ਬਹੁਤ ਸਾਰਾ ਧਨ ਦੇਣ ਦਾ ਲਾਲਚ ਦਿੱਤਾ ਤਾਂ ਉਨ੍ਹਾਂ ਨੇ ਮੁੰਡਾ ਰਾਜੇ ਨੂੰ ਦੇ ਦਿੱਤਾ।

ਰਾਜੇ ਨੇ ਬੱਚਾ ਲਿਆ ਤੇ ਉਸ ਨੂੰ ਲਕੜੀ ਦੇ ਸੰਦੂਕ ਵਿੱਚ ਬੰਦ ਕਰ ਕੇ ਇਕ ਬੜੀ ਡੂੰਘੀ ਨਦੀ ਵਿੱਚ ਸੁੱਟ ਦਿੱਤਾ। ਰਾਜੇ ਨੇ ਸੋਚਿਆ ਕਿ ਹੁਣ ਭਾਗਵਾਨ ਉਸ ਦੀ ਧੀ ਦਾ ਪਤੀ ਕਦੀ ਵੀ ਨਹੀਂ ਬਣ ਸਕੇਗਾ।

ਸੰਦੂਕ ਪਾਣੀ ਵਿੱਚ ਰੁੜ੍ਹਦਾ ਗਿਆ ਤੇ ਇਕ ਸ਼ਹਿਰ ਦੇ ਨੇੜੇ ਜਾ ਕੇ ਕੰਢੇ ਤੇ ਰੁਕ ਗਿਆ। ਪੱਤਨ ਤੇ ਧੋਬੀ ਕਪੜੇ ਧੋ ਰਿਹਾ ਸੀ। ਉਸ ਦੀ ਨਜ਼ਰ ਸੰਦੂਕ ਤੇ ਪਈ। ਉਸ ਨੇ ਸੰਦੂਕ ਬਾਹਰ ਕਢ ਕੇ ਖੋਲ੍ਹਿਆ। ਧੋਬੀ ਸੰਦੂਕ ਵਿੱਚ ਇਕ ਛੋਟੇ ਜਿਹੇ ਪਿਆਰੇ ਬੱਚੇ ਨੂੰ ਵੇਖ ਕੇ ਬੜਾ ਪ੍ਰਸੰਨ ਹੋਇਆ। ਉਸ ਨੇ ਆਪਣੀ ਪਤਨੀ ਨੂੰ ਕਿਹਾਂ, "ਵੇਖ, ਰੱਬ ਨੇ ਇਹ ਬਾਲ ਸਾਨੂੰ ਦਿੱਤਾ ਹੈ, ਕਿਉਂ ਜੁ ਸਾਡਾ ਆਪਣਾ ਬੱਚਾ ਕੋਈ ਨਹੀਂ ਸੀ।"

ਧੋਬੀ ਦੀ ਪਤਨੀ ਨੇ ਮੁੰਡੇ ਨੂੰ ਬੜੇ ਪਿਆਰ ਨਾਲ ਪਾਲਿਆ। ਵੱਡਾ ਹੋ ਕੇ ਉਹ ਬੜਾ ਸੁਹਣਾ ਨਿਕਲਿਆ। ਹਰ ਕੋਈ ਉਸ ਨੂੰ ਪਿਆਰ ਕਰਦਾ ਸੀ। ਕਿਉਂਕਿ ਉਸ ਦਾ ਸੁਭਾਅ ਬੜਾ ਚੰਗਾ ਸੀ ਤੇ ਸਭ ਨਾਲ ਬੜੇ ਪਿਆਰ ਨਾਲ ਪੇਸ਼ ਆਉਂਦਾ ਸੀ।

ਇਕ ਦਿਨ ਉਹੀ ਰਾਜਾ ਪੱਤਨ ਦੇ ਕੋਲੋਂ ਲੰਘ ਰਿਹਾ ਸੀ। ਉਹ ਭਾਗਵਾਨ ਨੂੰ ਵੇਖ ਕੇ ਬੜਾ ਹੈਰਾਨ ਹੋਇਆ। ਉਸ ਨੇ ਧੋਬੀ ਨੂੰ ਪੁਛਿਆ, "ਇਹ ਸੁਨੱਖਾ ਜਿਹਾ ਮੁੰਡਾ ਤੇਰਾ ਹੈ?" ਧੋਬੀ ਨੇ ਕਿਹਾ, "ਮਹਾਰਾਜ ਸੱਚੀ ਗੱਲ ਤਾਂ ਇਹ ਹੈ ਕਿ ਇਹ ਮੁੰਡਾ ਮੈਨੂੰ ਲੱਭਾ ਸੀ। ਇਕ ਦਿਨ ਮੈਂ ਇਥੇ ਹੀ ਕਪੜੇ ਧੋ ਰਿਹਾ ਸਾਂ ਕਿ ਮੈਂ ਇਕ ਸੰਦੂਕ ਰੁੜ੍ਹਦਾ ਵੇਖਿਆ। ਮੈਂ ਸੰਦੂਕ ਬਾਹਰ ਕੱਢ ਕੇ ਖੋਲ੍ਹਿਆ ਤਾਂ ਵਿੱਚੋਂ ਇਕ ਛੋਟਾ ਜਿਹਾ ਬੱਚਾ ਨਿਕਲਿਆ। ਅਸੀਂ ਇਸ ਨੂੰ ਆਪਣਾ ਹੀ ਸਮਝ ਕੇ ਪਾਲਿਆ ਹੈ।"

ਰਾਜੇ ਨੇ ਪੁਛਿਆ, "ਇਹ ਗੱਲ ਕਿੰਨੇ ਕੁ ਸਾਲ ਪਹਿਲਾਂ ਦੀ ਹੈ?" ਧੋਬੀ ਨੇ ਉਤਰ ਦਿੱਤਾ, "ਜੀ, ਕੋਈ ਅਠਾਰ੍ਹਾਂ ਕੁ ਸਾਲ ਪਹਿਲਾਂ ਦੀ।" ਰਾਜਾ ਸਮਝ ਗਿਆ ਕਿ ਇਹ ਉਹ ਹੀ ਭਾਗਾਂ ਵਾਲਾ ਬੱਚਾ ਹੈ, ਜਿਸ ਨੂੰ ਮੈਂ ਡੋਬਣ ਕੀ ਕੋਸ਼ਿਸ਼ ਕੀਤੀ ਸੀ।

ਰਾਜੇ ਨੇ ਧੋਬੀ ਨੂੰ ਦੋ ਸੋਨੇ ਦੀਆਂ ਮੁਹਰਾਂ ਦੇ ਕੇ ਕਿਹਾ, "ਬੜਾ ਸਮਝਦਾਰ ਲਗਦਾ ਹੈ ਤੇਰਾ ਮੁੰਡਾ। ਇਹ ਇਕ ਮੇਰੀ ਜ਼ਰੂਰੀ ਚਿੱਠੀ ਲੈ ਜਾਏ ਤੇ ਰਾਣੀ ਨੂੰ ਦੇ ਆਏ।" ਰਾਜੇ ਨੇ ਚਿੱਠੀ ਲਿਖ ਕੇ ਭਾਗਵਾਨ ਨੂੰ ਦੇ ਦਿੱਤੀ।

ਚਿੱਠੀ ਵਿੱਚ ਲਿਖਿਆ ਸੀ ਕਿ ਜਿਉਂ ਹੀ ਇਹ ਮੁੰਡਾ ਚਿੱਠੀ ਲੈ ਕੇ ਪਹੁੰਚੇ, ਇਸ ਨੂੰ ਮਰਵਾ ਦਿੱਤਾ ਜਾਏ। ਮੁੰਡਾ ਚਿੱਠੀ ਲੈ ਕੇ ਟੁਰ ਪਿਆ। ਉਸ ਨੂੰ ਕੀ ਪਤਾ ਸੀ ਕਿ ਚਿੱਠੀ ਵਿੱਚ ਕੀ ਲਿਖਿਆ ਹੈ।

ਸ਼ਾਮ ਪੈ ਗਈ ਤੇ ਹਨੇਰਾ ਹੋਣ ਲਗਾ। ਭਾਗਵਾਨ ਜੰਗਲ ਵਿੱਚ ਰਸਤਾ ਖੁੰਝ ਗਿਆ। ਇਕ ਪਾਸਿਉਂ ਰੋਸ਼ਨੀ ਨਜ਼ਰ ਆਈ। ਉਹ ਉਸ ਦੀ ਸੇਧੇ ਟੁਰ ਪਿਆ ਤਾਂ ਇਕ ਝੌਂਪੜੀ ਦਿੱਸੀ। ਮੁੰਡੇ ਨੇ ਬੂਹਾ ਖੜਕਾਇਆ। ਇਕ ਬੁੱਢੀ ਮਾਈ ਬਾਹਰ ਨਿਕਲੀ ਤੇ ਉਸ ਨੂੰ ਵੇਖ ਕੇ ਤ੍ਰਬ੍ਹਕ ਗਈ। ਉਸ ਨੇ ਪੁਛਿਆ, "ਬੱਚਾ, ਤੂੰ ਕਿਉਂ ਇਥੇ ਆਇਆ ਹੈਂ ?" ਮੁੰਡੇ ਨੇ ਉੱਤਰ ਦਿੱਤਾ, "ਰਾਣੀ ਨੂੰ ਚਿੱਠੀ ਪਹੁੰਚਾਣ ਜਾ ਰਿਹਾ ਸਾਂ। ਜੰਗਲ ਵਿੱਚ ਰਾਹ ਭੁੱਲ ਗਿਆ। ਹੁਣ ਰਾਤ ਰਹਿਣ ਲਈ ਆਪ ਪਾਸ ਆਇਆ ਹਾਂ।"

"ਪਰ" ਬੁੱਢੀ ਮਾਈ ਬੋਲੀ, "ਤੂੰ ਇਥੇ ਕਿਵੇਂ ਰਾਤ ਰਹਿ ਸਕਦਾ ਹੈਂ। ਇਹ ਝੌਂਪੜੀ ਡਾਕੂਆਂ ਦੀ ਹੈ। ਜੇ ਉਨ੍ਹਾਂ ਨੂੰ ਤੇਰਾ ਪਤਾ ਲਗ ਗਿਆ ਤਾਂ ਤੈਨੂੰ ਉਸੇ ਵੇਲੇ ਮਾਰ ਦੇਣਗੇ।"

ਮੁੰਡੇ ਨੇ ਉੱਤਰ ਦਿੱਤਾ, "ਮੈਂ ਬਹੁਤ ਥਕਿਆ ਹੋਇਆ ਹਾਂ। ਮੈਂ ਹੁਣ ਕਿੱਥੇ ਜਾਵਾਂ, ਜੋ ਹੋਏਗਾ, ਵੇਖੀ ਜਾਏਗੀ।" ਉਸ ਨੇ ਚਿੱਠੀ ਮੇਜ਼ ਤੇ ਰੱਖੀ ਤੇ ਮੰਜੀ ਤੇ ਲੇਟਦਿਆਂ ਸਾਰ ਹੀ ਗੂੜ੍ਹੀ ਨੀਂਦਰ ਸੌਂ ਗਿਆ।

ਥੋੜੇ ਚਿਰ ਪਿਛੋਂ ਡਾਕੂ ਵਾਪਸ ਆਏ ਤੇ ਮੁੰਡੇ ਬਾਰੇ ਪੁੱਛਣ ਲੱਗੇ, "ਇਹ ਕੌਣ ਹੈ ? ਇਥੇ





ਕਿਉਂ ਆਇਆ ਹੈ?" ਬੁੱਢੀ ਮਾਈ ਨੇ ਦੱਸਿਆ ਕਿ ਇਹ ਰਾਣੀ ਲਈ ਚਿੱਠੀ ਲੈ ਕੇ ਜਾ ਰਿਹਾ ਸੀ। ਰਸਤਾ ਭੁੱਲਣ ਕਾਰਣ ਥੱਕ ਕੇ ਰਾਤ ਕੱਟਣ ਲਈ ਇਥੇ ਆਇਆ ਹੈ।

ਡਾਕੂਆਂ ਨੇ ਉਹ ਚਿੱਠੀ ਖੋਲ੍ਹ ਕੇ ਪੜ੍ਹੀ। ਜਦੋਂ ਉਨ੍ਹਾਂ ਨੂੰ ਇਸ ਨਿਰਦਈ ਕਾਰਸਤਾਨੀ ਦਾ ਪਤਾ ਲੱਗਾ ਤਾਂ ਉਹ ਬੜੇ ਕ੍ਰੋਧਵਾਨ ਹੋਏ। ਡਾਕੂਆਂ ਦੇ ਸਰਦਾਰ ਨੇ ਉਹ ਚਿੱਠੀ ਪਾੜ ਸੁੱਟੀ ਤੇ ਉਸ ਦੀ ਥਾਂ ਇਕ ਹੋਰ ਚਿੱਠੀ ਰੱਖ ਦਿੱਤੀ, ਜਿਸ ਵਿੱਚ ਲਿਖਿਆ ਸੀ ਕਿ ਜਿਉਂ ਹੀ ਇਹ ਮੁੰਡਾ ਚਿੱਠੀ ਲੈ ਕੇ ਪਹੁੰਚੇ, ਇਸ ਦਾ ਵਿਆਹ ਰਾਜਕੁਮਾਰੀ ਨਾਲ ਕਰ ਦਿੱਤਾ ਜਾਏ।

ਅਗਲੇ ਦਿਨ ਇਕ ਡਾਕੂ ਮੁੰਡੇ ਨੂੰ ਸ਼ਹਿਰ ਦੇ ਰਾਹ ਪਾ ਆਇਆ। ਜਦੋਂ ਉਹ ਰਾਣੀ ਕੋਲ ਪਹੁੰਚਿਆ, ਤਾਂ ਰਾਣੀ ਉਸ ਦੀ ਸੁਹਣੀ ਸੂਰਤ ਵੇਖ ਕੇ ਦੰਗ ਰਹਿ ਗਈ। ਰਾਜਕੁਮਾਰੀ ਪੁੱਛਣ ਲੱਗੀ, "ਮਾਂ, ਇਹ ਸੁਹਣਾ ਨੌਜਵਾਨ ਕੌਣ ਹੈ?" ਰਾਣੀ ਨੇ ਉਸ ਨੂੰ ਚਿੱਠੀ ਵਾਲੀ ਸਾਰੀ ਗੱਲ ਦੱਸੀ ਤਾਂ ਰਾਜਕੁਮਾਰੀ ਬੜੀ ਖੁਸ਼ ਹੋਈ। ਉਸੇ ਵਕਤ ਵਿਆਹ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਭਾਗਵਾਨ ਤੇ ਰਾਜਕੁਮਾਰੀ ਦੀ ਸ਼ਾਦੀ ਕਰ ਦਿੱਤੀ ਗਈ।

ਕੁਝ ਸਮੇਂ ਪਿਛੋਂ ਰਾਜਾ ਵਾਪਸ ਆਇਆ ਤਾਂ ਉਸ ਨੇ ਚਿੱਠੀ ਬਾਰੇ ਪੁਛਿਆ।

ਰਾਣੀ ਨੇ ਉੱਤਰ ਦਿੱਤਾ, "ਹਾਂ ਜੀ, ਸਭ ਕੰਮ ਤੁਹਾਡੇ ਹੁਕਮ ਅਨੁਸਾਰ ਕੀਤਾ ਗਿਆ। ਕੁਝ ਹੀ ਦਿਨ ਪਹਿਲਾਂ ਮੈਂ ਉਨ੍ਹਾਂ ਦੀ ਸ਼ਾਦੀ ਕੀਤੀ ਹੈ।"

"ਸ਼ਾਦੀ!" ਰਾਜੇ ਨੇ ਹੈਰਾਨ ਹੋ ਕੇ ਕਿਹਾ, "ਪਹਿਲਾਂ ਮੈਨੂੰ ਚਿੱਠੀ ਵਿਖਾਓ।"

ਜਦੋਂ ਰਾਜੇ ਨੇ ਚਿੱਠੀ ਵੇਖੀ ਤਾਂ ਉਸ ਨੇ ਮੁੰਡੇ ਨੂੰ ਸਦਵਾਇਆ। ਸਾਰੀ ਕਹਾਣੀ ਸੁਣਨ ਪਿਛੋਂ ਉਸ ਨੂੰ ਇੰਜ ਜਾਪਿਆ ਕਿ ਮੁੰਡਾ ਸੱਚੀ ਮੁਚੀ ਭਾਗਾਂ ਵਾਲਾ ਹੈ। ਅਜਿਹਾ ਨੌਜਵਾਨ ਹੀ ਮੇਰੇ ਮਰਨ ਪਿਛੋਂ ਦੇਸ਼ ਦਾ ਸਫਲ ਰਾਜਾ ਬਣਨ ਯੋਗ ਹੈ। ਉਸ ਦਿਨ ਤੋਂ ਬਾਅਦ ਉਸ ਨੇ ਮੁੰਡੇ ਨਾਲ ਪੁਤਰਾਂ ਵਾਲਾ ਵਰਤਾਉ ਸ਼ੁਰੂ ਕਰ ਦਿੱਤਾ। ਰਾਜੇ ਦੇ ਮਰਨ ਦੇ ਬਾਅਦ ਭਾਗਵਾਨ ਤ.ਖਤ ਤੇ ਬੈਠਿਆ।

ਉਹ ਇਕ ਬੜਾ ਚੰਗਾ ਰਾਜਾ ਸਾਬਤ ਹੋਇਆ। ਭਾਗਵਾਨ ਨੂੰ ਡਾਕੂਆਂ ਦੀ ਮਿਹਰਬਾਨੀ ਕਦੇ ਨਾ ਭੁਲੀ। ਉਸ ਨੇ ਉਨ੍ਹਾਂ ਨੂੰ ਬੁਲਾ ਭੇਜਿਆ ਤੇ ਬਹੁਤ ਇਨਾਮ ਤੇ ਜਾਗੀਰਾਂ ਦੇ ਕੇ ਸ਼ਹਿਰ ਵਿੱਚ ਵਸਾ ਦਿੱਤਾ।

## ਅਭਿਆਸ

I. ਦੱਸੋ ਭਲਾ :—

1. ਭਾਗਵਾਨ ਕੌਣ ਸੀ?
2. ਮਾਪਿਆਂ ਨੇ ਉਸ ਦਾ ਨਾਂ ਭਾਗਵਾਨ ਕਿਉਂ ਰਖਿਆ?
3. ਰਾਜੇ ਨੇ ਭਾਗਵਾਨ ਨੂੰ ਲੈ ਕੇ ਕੀ ਕੀਤਾ?
4. ਭਾਗਵਾਨ ਕਿਸ ਤਰ੍ਹਾਂ ਬਚ ਗਿਆ?
5. ਰਾਜੇ ਨੇ ਭਾਗਵਾਨ ਨੂੰ ਮਾਰਨ ਦਾ ਦੂਜੀ ਵਾਰ ਕੀ ਤਰੀਕਾ ਕੀਤਾ?
6. ਰਾਜੇ ਨੇ ਚਿੱਠੀ ਵਿੱਚ ਕੀ ਲਿਖਿਆ ਸੀ?
7. ਭਾਗਵਾਨ ਡਾਕੂਆਂ ਦੇ ਘਰ ਕਿਉਂ ਠਹਿਰਿਆ?
8. ਡਾਕੂਆਂ ਦੇ ਸਰਦਾਰ ਨੇ ਕੀ ਕੀਤਾ?
9. ਭਾਗਵਾਨ ਕਿਵੇਂ ਬਚ ਗਿਆ?

II.. ਇਸ ਦੇ ਉਤਰ ਵਿੱਚ ਛੋਟਾ ਨੋਟ ਲਿਖੋ :—

1. ਰਾਜੇ ਨੇ ਭਾਗਵਾਨ ਨੂੰ ਸੰਦੂਕ ਵਿੱਚ ਪਾ ਕੇ ਰੋੜ੍ਹ ਦਿੱਤਾ, ਕਰ ਉਹ ਬਚ ਗਿਆ।
2. ਰਾਜੇ ਨੇ ਭਾਗਵਾਨ ਨੂੰ ਚਿੱਠੀ ਦਿੱਤੀ ਕਿ ਇਸ ਨੂੰ ਵੇਖਦਿਆਂ ਹੀ ਮਰਵਾ ਦਿੱਤਾ ਜਾਏ, ਪਰ ਭਾਗਵਾਨ ਫੇਰ ਵੀ ਬੱਚ ਗਿਆ।

III. ਵਾਕ ਬਣਾਓ :—

ਗੁੱਸਾ, ਇਨਕਾਰ, ਲਾਲਚ, ਰੁੜ੍ਹਨਾ, ਪਾਲਣਾ, ਸੁਭਾਅ, ਹੈਰਾਨ, ਸਮਝਦਾਰ, ਜਿਉਂ ਹੀ, ਹਨੇਰਾ, ਵਾਪਸ, ਥਕਣਾ, ਕ੍ਰੋਧ, ਨਿਰਦਈ।

# ਸ੍ਰੀ ਰਾਮ ਚੰਦਰ ਜੀ ਤੇ ਇਮਲੀ ਦਾ ਦਰ.ਖਤ

ਸ੍ਰੀ ਰਾਮ ਚੰਦਰ ਜੀ ਆਪਣੇ ਪਿਤਾ ਜੀ ਦਾ ਵਚਨ ਪੂਰਾ ਕਰਨ ਲਈ ਚੌਦਾਂ ਸਾਲ ਬਨ ਵਿੱਚ ਰਹਿਣ ਲਈ ਚਲੇ ਗਏ। ਸੀਤਾ ਜੀ ਤੇ ਲਛਮਣ ਨੇ ਵੀ ਮਹੱਲਾਂ ਨੂੰ ਛੱਡ ਕੇ ਰਾਮ ਚੰਦਰ ਜੀ ਨਾਲ ਉਨ੍ਹਾਂ ਵਰਗਾ ਜੀਵਨ ਬਿਤਾਉਣ ਦਾ ਫ਼ੈਸਲਾ ਕੀਤਾ।

ਸ੍ਰੀ ਰਾਮ ਚੰਦਰ ਜੀ, ਸੀਤਾ ਜੀ ਤੇ ਲਛਮਣ ਉਦਾਸੀਆਂ ਵਾਲਾ ਜੀਵਨ ਬਿਤਾਂਦੇ ਬਨਾਂ ਵਿੱਚ ਫਿਰਨ ਲੱਗੇ। ਉਨ੍ਹਾਂ ਲਈ ਅਸਮਾਨ ਛੱਤ ਤੇ ਧਰਤੀ ਵਿਛਾਈ ਦਾ ਕੰਮ ਦੇਂਦੇ ਸਨ। ਕੰਦ, ਮੂਲ ਤੇ ਫਲ ਖਾ ਕੇ ਉਹ ਸਾਧੂਆਂ ਦੀ ਤਰ੍ਹਾਂ ਜੀਵਨ ਬਿਤਾ ਰਹੇ ਸਨ।

ਇਕ ਰਾਤ ਉਹ ਇਕ ਇਮਲੀ ਦੇ ਦਰਖ਼ਤ ਹੇਠਾਂ ਸੁਤੇ ਹੋਏ ਸਨ। ਬੜੇ ਜ਼ੋਰ ਨਾਲ ਹਨੇਰੀ ਤੇ ਝੱਖੜ ਆਇਆ। ਬਿਜਲੀ ਕੜਕ ਰਹੀ ਸੀ। ਤੇਜ਼ ਹਵਾ ਨਾਲ ਕਈ ਦਰ.ਖਤ ਡਿਗ ਪਏ, ਪਰ ਸ੍ਰੀ ਰਾਮ, ਸੀਤਾ ਤੇ ਲਛਮਣ ਜੀ ਥਕਾਵਟ ਹੋਣ ਕਰ ਕੇ ਗੂੜ੍ਹੀ ਨੀਂਦਰ ਸੁਤੇ ਰਹੇ।

ਉਸ ਜ਼ਮਾਨੇ ਵਿੱਚ ਇਮਲੀ ਦੇ ਦਰ.ਖਤ ਦੇ ਪੱਤੇ ਬੜੇ ਚੌੜੇ ਤੇ ਮੋਟੇ ਹੁੰਦੇ ਸਨ, ਇਸ ਲਈ ਉਹ ਬਨਬਾਸੀ ਮੀਂਹ ਤੇ ਝੱਖੜ ਤੋਂ ਬੇਖ਼ਬਰ ਪਏ ਸਨ।

ਅਚਾਨਕ ਇਕ ਵਾਰੀ ਫੇਰ ਬਿਜਲੀ ਬੜੀ ਜ਼ੋਰ ਦੀ ਕੜਕੀ, ਤਾਂ ਸ੍ਰੀ ਰਾਮ ਚੰਦਰ ਜੀ ਦੀ ਨੀਂਦਰ ਖੁੱਲ੍ਹ ਗਈ। ਉਹ ਬੜੇ ਹੈਰਾਨ ਹੋ ਕੇ ਚਾਰੇ ਪਾਸੇ ਵੇਖਣ ਲੱਗੇ। ਸਭ ਪਾਸੇ ਤਬਾਹੀ ਮਚੀ ਹੋਈ ਸੀ, ਪਰ ਰਾਮ, ਲਛਮਣ ਤੇ ਸੀਤਾ ਜੀ ਇਮਲੀ ਦੇ ਮੋਟੇ ਤੇ ਚੌੜੇ ਪੱਤਿਆਂ ਕਰ ਕੇ ਇਸ ਮੀਂਹ ਤੇ ਹਨੇਰੀ ਤੋਂ ਬਿਲਕੁਲ ਬਚੇ ਹੋਏ ਸਨ। ਉਸ ਵੇਲੇ ਰਾਮ ਚੰਦਰ ਜੀ ਨੂੰ ਆਪਣਾ ਪ੍ਰਣ ਯਾਦ ਆਇਆ। ਉਨ੍ਹਾਂ ਆਪਣੇ ਛੋਟੇ ਭਰਾ ਲਛਮਣ ਨੂੰ ਜਗਾਇਆ ਤੇ ਕਹਿਣ ਲੱਗੇ, "ਲਛਮਣ, ਅਸੀਂ ਇਥੇ ਅਰਾਮ ਨਹੀਂ ਕਰ ਸਕਦੇ, ਕਿਉਂਕਿ ਸਾਨੂੰ ਆਪਣੇ ਪ੍ਰਣ ਦੇ ਮੁਤਾਬਕ ਅਸਮਾਨ ਦੀ ਛੱਤ ਹੇਠਾਂ ਹੀ ਰਹਿਣਾ ਚਾਹੀਦਾ ਹੈ। ਆ ਇਥੋਂ ਸਮਾਨ ਚੁੱਕ ਕੇ ਕਿਧਰੇ ਹੋਰ ਚਲੀਏ।"

ਇਹ ਕਹਿ ਕੇ ਰਾਮ ਚੰਦਰ ਜੀ ਨੇ ਸੀਤਾ ਨੂੰ ਜਗਾਇਆ। ਪਰ ਉਹ ਇੰਨੀ ਗੂੜ੍ਹੀ ਨੀਂਦਰ ਸੁੱਤੀ ਹੋਈ ਸੀ ਕਿ ਰਾਮ ਚੰਦਰ ਜੀ ਦੇ ਕਈ ਵਾਰੀ ਜਗਾਣ ਤੇ ਵੀ ਉਹ ਨਾ ਉਠੀ। ਰਾਮ ਚੰਦਰ ਜੀ ਦਾ ਦਿਲ ਬੜਾ ਦੁਖੀ ਹੋਇਆ। ਉਹ ਸੋਚਣ ਲਗ ਪਏ ਕਿ ਮਹੱਲਾਂ ਵਿੱਚ

ਮ.ਖਮਲ ਦੇ ਬਿਸਤਰਿਆਂ ਤੇ ਸੌਣ ਵਾਲੀ ਸੀਤਾ ਅਜ ਭਗਵੇ ਕਪੜੇ ਪਾ ਕੇ ਜ਼ਮੀਨ ਤੇ ਸੁਤੀ ਹੋਈ ਹੈ। ਉਹ ਬੜੀ ਦੇਰ ਤਕ ਸੀਤਾ ਵੱਲ ਵੇਖਦੇ ਰਹੇ। ਉਨ੍ਹਾਂ ਨੂੰ ਇਹ ਵੀ ਹੈਰਾਨੀ ਹੋਈ ਕਿ ਸੀਤਾ ਕਿਸ ਤਰ੍ਹਾਂ ਪੱਥਰਾਂ ਤੇ ਕੰਢਿਆਂ ਭਰੇ ਰਸਤਿਆਂ ਤੇ ਚਲਦੀ ਹੈ। ਪੈਰਾਂ ਤੇ ਜ਼.ਖਮ ਤੇ ਛਾਲਿਆਂ ਦੇ ਛਿਲੇ ਜਾਣ ਤੇ ਵੀ ਉਸ ਨੇ ਕਦੇ ਕੋਈ ਸ਼ਿਕਾਇਤ ਨਹੀਂ ਕੀਤੀ। ਉਹ ਹਮੇਸ਼ਾ ਖੁਸ਼ ਰਹਿੰਦੀ ਹੈ, ਕਿਉਂਕਿ ਉਸ ਨੂੰ ਆਪਣੇ ਪਤੀ ਦੇ ਨਾਲ ਰਹਿਣ ਦਾ ਸੁਖ ਪ੍ਰਾਪਤ ਹੈ।

ਸੀਤਾ ਜੀ ਨੂੰ ਇਸ ਤਰ੍ਹਾ ਗੂੜ੍ਹੀ ਨੀਂਦਰ ਵਿੱਚ ਸੁਤਿਆਂ ਵੇਖ ਕੇ ਰਾਮ ਚੰਦਰ ਜੀ ਨੇ ਲਛਮਣ ਨੂੰ ਕਿਹਾ, "ਲਛਮਣ! ਇਹ ਗੂੜ੍ਹੀ ਨੀਂਦਰ ਸੌਂ ਰਹੀ ਹੈ, ਇਸ ਨੂੰ ਜ਼ਬਰਦਸਤੀ ਜਗਾਣ ਨੂੰ ਮੇਰਾ ਦਿਲ ਨਹੀਂ ਕਰਦਾ। ਹੋਰ ਕੁਝ ਹੋ ਵੀ ਨਹੀਂ ਸਕਦਾ। ਜੇ ਅਸੀਂ ਇਸ ਦਰ.ਖਤ ਹੇਠਾਂ ਰਹਿੰਦੇ ਹਾਂ ਤਾਂ ਸਾਡਾ ਪ੍ਰਣ ਪੂਰਾ ਨਹੀਂ ਹੁੰਦਾ ਤੇ ਜੇ ਇਥੋਂ ਦੂਜੀ ਜਗ੍ਹਾ ਜਾਂਦੇ ਹਾਂ ਤਾਂ ਸੀਤਾ ਨੂੰ ਨਾਲ ਲੈ ਜਾਣ ਲਈ ਜਗਾਣਾ ਜ਼ਰੂਰੀ ਹੈ।"

ਲਛਮਣ ਜੀ ਮੁਸਕਰਾ ਕੇ ਬੋਲੇ, "ਵੀਰ ਜੀ, ਮੈਨੂੰ ਇਕ ਉਪਾਉ ਸੁਝਿਆ ਹੈ।" ਉਸ ਨੇ ਉਠ ਕੇ ਆਪਣਾ ਤੀਰ ਕਮਾਨ ਚੁਕਿਆ। ਪੂਰੀ ਤਾਕਤ ਨਾਲ ਉਸ ਨੇ ਇਮਲੀ ਦੇ ਪੱਤਿਆਂ



ਨੂੰ ਨਿਸ਼ਾਨਾ ਬਣਾ ਕੇ ਆਪਣੇ ਤੀਰਾਂ ਨਾਲ ਤਾਰ ਤਾਰ ਕਰ ਦਿੱਤਾ। ਪੱਤੇ ਕੱਟ ਕੱਟ ਕੇ ਸੈਂਕੜੇ ਟੁਕੜਿਆਂ ਵਿੱਚ ਝੂਲਣ ਲੱਗੇ। ਮੀਂਹ ਦੇ ਪਾਣੀ ਦੀਆਂ ਧਾਰਾਂ ਪੱਤਿਆਂ ਵਿੱਚੋਂ ਨਿਕਲ ਨਿਕਲ ਕੇ ਹੇਠਾਂ ਵਗ ਪਈਆਂ।

ਤਦ ਤੋਂ ਇਮਲੀ ਦੇ ਦਰ.ਖਤ ਦੇ ਪੱਤੇ ਛੋਟੇ ਛੋਟੇ ਤੇ ਵਿਰਲੇ ਹੋ ਗਏ ਹਨ।

## ਅਭਿਆਸ

**I. ਦੱਸੋ ਭਲਾ :—**

1. ਸ੍ਰੀ ਰਾਮ ਚੰਦਰ ਜੀ, ਲਛਮਣ ਤੇ ਸੀਤਾ ਜੀ ਕਿਥੇ ਰਹਿੰਦੇ ਸਨ?
2. ਉਹ ਬਨਾਂ ਵਿੱਚ ਕਿਉਂ ਰਹਿੰਦੇ ਸਨ?
3. ਉਹ ਰਾਤ ਨੂੰ ਕਿਥੇ ਸੌਂਦੇ ਸਨ?
4. ਸ੍ਰੀ ਰਾਮ ਚੰਦਰ ਜੀ ਇਮਲੀ ਦੇ ਦਰਖ਼ਤ ਨੂੰ ਛਡ ਕੇ ਕਿਉਂ ਜਾਣਾ ਚਾਹੁੰਦੇ ਸਨ?
5. ਸੀਤਾ ਜੀ ਦੀ ਜਾਗ ਕਿਉਂ ਨਹੀਂ ਸੀ ਖੁਲ੍ਹਦੀ?
6. ਲਛਮਣ ਜੀ ਨੇ ਕੀ ਹੱਲ ਲਭਿਆ?
7. ਲਛਮਣ ਜੀ ਨੇ ਪੱਤਿਆਂ ਨੂੰ ਛਾਨਣੀ ਕਿਉਂ ਕਰ ਦਿੱਤਾ?

**II. .ਖਾਲੀ ਥਾਂਵਾਂ ਭਰੋ :—**

1. ਸ੍ਰੀ ਰਾਮ ਚੰਦਰ ਜੀ ................................ ਵਾਲਾ ਜੀਵਨ ਬਿਤਾਂਦੇ ਸਨ।
2. ਉਹ ................................ ਤੇ ਸੌਂਦੇ ਸਨ।
3. ਉਹ ਕੰਦ, ਮੂਲ ਤੇ ਫਲ ................................ ਸਨ।
4. ਇਕ ਦਿਨ ਬੜੇ ................................ ਦੀ ਹਨੇਰੀ ਆਈ।
5. ਬਿਜਲੀ ................................ ਰਹੀ ਸੀ।
6. ਸ੍ਰੀ ਰਾਮ ਚੰਦਰ ਜੀ ਦੀ ................................ ਖੁਲ੍ਹ ਗਈ।
7. ਸ੍ਰੀ ਰਾਮ ਚੰਦਰ ਜੀ ਨੇ ਸੀਤਾ ਨੂੰ ................................।
8. ਸੀਤਾ ................................ ਨੀਂਦਰ ਸੁਤੀ ਪਈ ਸੀ।
9. ਉਸ ਨੂੰ ................................ ਨਾ ਆਈ।
10. ਲਛਮਣ ਨੇ ਪੱਤਿਆਂ ................................ ਆਪਣਾ ਤੀਰ ਮਾਰਿਆ।
11. ਪੱਤੇ ................................ ਹੋ ਗਏ।

**III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

# ਸਾਉਣ ਮਹੀਨਾ

ਸਾਉਣ ਮਹੀਨਾ ਰਾਂਗਲਾ
ਸੋਨੇ ਜੇਹੀ ਸਵੇਰ।
ਚਾਂਦੀ ਵਰਗੀ ਧਰਤ 'ਤੇ
ਕੋਈ ਅੰਮ੍ਰਿਤ ਦੇਵੇ ਕੇਰ।
ਸਾਉਣ ਮਹੀਨਾ ਰਾਂਗਲਾ
ਸੂਹੇ ਸੂਹੇ ਫੁੱਲ।
ਸ਼ਬਨਮ ਮੋਤੀ ਬਿਖਰੇ
ਨਾ ਜਿਨ੍ਹਾਂ ਦਾ ਮੁੱਲ।
ਸਾਉਣ ਮਹੀਨਾ ਰਾਂਗਲਾ
ਕੁਦਰਤੰ ਬਣ ਮੁਟਿਆਰ।
ਸਾਲੂ ਲੈ ਹਰਿਆਵਲਾ
ਮਹਿਕ ਰਹੀ ਖਲਿਆਰ।
ਸਾਉਣ ਮਹੀਨਾ ਰਾਂਗਲਾ
ਪਾਣੀ ਕਰੇ ਕਲੋਲ।
ਰੁੱਤ ਪਰੀ ਨੇ 'ਵਾ ਵਿੱਚ
ਕੇਸਰ ਦਿੱਤਾ ਘੋਲ।

ਅਮਰ ਕੋਮਲ